ਸਭ ਤੋਂ ਅਸਲੀ ਤੇ ਪੁਰਾਤਨ ਖਰੜੇ ਤੋਂ
ਉਤਾਰਾ ਕੀਤਾ ਗਿਆ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

# ਸੌ ਸਾਖੀ

ਲਿਖਾਰੀ

ਭਾਈ ਗੁਰਬਖਸ਼ ਸਿੰਘ ਜੀ



ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

ISBN : 81-7601- 116-9

ਅਨਵੀਂ ਐਡੀਸ਼ਨ : 1997

ਭੇਟਾ : 60-00

ਕਪੜਾ ਜਿਲਦ 80-00





ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ : 547974, 542346, 557973

ਫੈਕਸ : (0183)-542346

ਪ੍ਰਿੰਟਰ :- ਹਰਭਜਨ ਸਿੰਘ,

[illegible] ਫੋਨ : 543478

## ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ

# ਕਲਕੀ ਅਵਤਾਰ

॥ ਕੁੰਡਲੀਆ ॥

ਦੀਨਨ ਕੀ ਰੱਛਾ ਨਮਿਤ ਕਰ ਹੈ ਆਪ ਉਪਾਇ ॥
ਪਰਮ ਪੁਰਖ ਸਦਾ ਆਪ ਪ੍ਰਗਟ ਹੈ ਆਇ ॥
ਆਪ ਪ੍ਰਗਟ ਹੈ ਆਇ ਦੀਨ ਕੀ ਰੱਛਾ ਕਾਰਣ ॥
ਅਵਤਾਰੀ ਅਵਤਾਰ ਧਾਰ ਕੇ ਭਾਰ ਉਤਾਰਣ ॥੧੩੯॥
ਕਲਜੁਗ ਕੇ ਅੰਤਹਿ ਸਮਹਿ ਸਤਿਜੁਗ ਲਾਗਤਿ ਆਦਿ॥
ਦੀਨਨ ਕੀ ਰਛਾ ਨਮਿਤ ਧਰ ਹੈ ਰੂਪ ਅਨਾਦਿ ॥
ਧਰ ਹੈ ਰੂਪ ਅਨਾਦਿ ਕਲਹ ਕੌਤਕ ਕਰ ਭਾਰੀ ॥
ਸੱਤ੍ਰਨ ਕੇ ਨਾਸਹ ਨਿਮਿਤ ਅਵਤਾਰਠ ਅਵਤਾਰੀ ॥੧੪੦॥



ੴ ਸਤਿਗੁਰ ਪ੍ਰਸਾਦਿ ॥

ਸਿਖ ਜਦ ਵਰ ਹਰ ਦੁਆਲਮ ਅਦਲ ਸਚੇ ਸਾਹਿਬਾ ॥
ਗੋਬਿੰਦ ਸਿੰਘ ਖੁਦ ਸਾਹਿਸਾਹਾਂ ਤੇਰਾ ਨਾਨਕ ਵਾਹਿਵਾ ॥

॥ ਮੰਗਲ ॥

ਬਾਬਾ ਨਾਨਕ ਗੁਰੂ ਅੰਗਦ ਗੁਰੂ ਅਮਰ ਦਾਸ ॥
ਰਾਮ ਦਾਸ ਗੁਰ ਅਰਜਨਾ ਹਰ ਗੋਬਿੰਦ ਗੁਣ ਰਾਸ ॥
ਗੁਰ ਹਰਿ ਕ੍ਰਿਸ਼ਨ ਸੇਵੀਐ ਗੁਰ ਤੇਗ ਬਹਾਦਰ ਬੀਰ ॥
ਗੁਰੂ ਗੋਬਿੰਦ ਸਿੰਘ ਅਰ ਮ੍ਰਿਗ ਤੁਰਕਨਿ ਕਉ ਸੂਰਬੀਰ ॥
ਸਾਹਿਬ ਸਿੰਘ ਪਦ ਸਰਨ ਤੁਹਿ ਲਿਖੋ ਲਿਖਾਰੀ ਗਰੰਥ ॥
ਗੁਰ ਅਰ ਚਾਰ ਬਢੇ ਕੁਲਨ ਰਾਮ ਕਵਰ ਸੁਖ ਪੰਥ ॥
ਰਹੈ ਹਜ਼ੂਰ ਦਸਵੇਂ ਗੁਰੂ ਕਰੇ ਉਕਤ ਜੋ ਵਾਕ ॥
ਗੁਰ ਰਤਨ ਮਾਲ ਪੋਥੀ ਲਿਖੇ ਜਿਓ ਗੁਰ ਕੀਨੋ ਵਾਕ ॥
ਸਾਲ ਗੁਰੂ ਸਿਖ ਸਾਲ ਹੋਇ ਸਾਲ ਨਿਰਮਲੀ ਚਲਤ ॥
ਸਾਲ ਪੰਥ ਗਤਿ ਸਾਲ ਅਤਿ ਸਾਲ ਨਿਰਮਲੀ ਚਲਤ ॥
ਸਾਲ ਪੰਥ ਗਤਿ ਸਾਲ ਅਤਿ ਸਾਲ ਦੀਓ ਮਤਿ ਜੁਗਤ ॥
ਜਿਉ ਗੁਰ ਕਹਿਓ ਗੁਰਬਖਸ਼ ਸਿੰਘ ਪੰਥ ਪ੍ਰਾਵਿਰਤ ਜਾਹਿ ॥
ਸਬ ਸੰਗਤ ਪੁਛਿਓ ਤਬੈ ਲਿਖਿਆ ਲਿਖਾਰੀ ਆਹਿ ॥
ਗੁਰ ਬਖਸਿਓ ਵਾਕ ਸੁਧਾ ਬੁਢੇ ਮੁਖ ਰਹੀ ਛਾਇ ॥
ਪੀਠਾ ਅਤਿ ਸਰਮਾਰਥੀ ਮੁਖ ਮੈਂ ਧਨੀ ਬਨਾਇ ॥
ਨਿਕਸੀ ਸਿਖ ਸਮੂੰਹ ਹਿਤ ਸਾਹਿਬ ਸਿੰਘ ਸੰਮਾਲ ॥
ਗੁਰ ਰਤਨ ਮਾਲ ਮੈਂ ਧਰੀ ਹਿਤ ਸਿਖਨ ਕਰੇ ਨਿਹਾਲ ॥
ਗੁਰ ਹਜ਼ੂਰ ਮਥਰਾ ਬਿਪਰ ਹਾਥ ਜੋੜ ਕਹਿਓਂ ਏਹ ॥
ਸਤਿਗੁਰੂ ਭਾਣਾ ਸਮਝ ਕਰ ਪੂਛੀ ਕਰਨੀ ਕੇਹ ॥
ਜਿਓ ਊਧੋ ਸ੍ਰੀ ਕ੍ਰਿਸ਼ਨ ਜੀ ਪੁਛੇ ਬਿਸ਼ਨ ਦੀਓ ਪੰਥ ॥
ਸਾਖੀ ਅੰਮ੍ਰਿਤ ਸਿਖ ਹਿਤ ਰਾਮ ਦਾਸ ਦੀਓ ਸੰਚ ॥
ਜਿਓਂ ਕਹੀ ਤਿਓਂ ਲਿਖੀ ਸਿੰਘਾਂ ਵਲੋਂ ਕੀਨੀ ਸਾਖੀ ਆਰੰਭ॥

# ਅਬ ਗਰੰਥ ਸੌ ਸਾਖੀ ਲਿਖਯਤੇ

੧ ਓ ਸਤਿਗੁਰ ਪ੍ਰਸਾਦਿ ॥

ਸਿਖ ਜਦ ਵਰ ਹਰ ਦੁਆਲਮੁ ਅਦਲਿ ਸਚੇ ਸਾਹਿਬਾ॥ ਗੋਬਿੰਦ ਸਿੰਘ ਖੁਦ ਸ਼ਾਹਿ ਸ਼ਾਹਾਂ ਤੇਗ ਨਾਨਕ ਵਾਹਿ ਵਾਹ ॥ ੧ ॥

੧ ਓ ਸਤਿਗੁਰ ਪ੍ਰਸਾਦਿ ॥

ਮੰਗਲ ਬਾਬਾ ਨਾਨਕ ਗੁਰੂ ਅੰਗਦ ਗੁਰੂ ਅਮਰ ਦਾਸ ॥ ਰਾਮਦਾਸ ਗੁਰ ਅਰਜਨ ਹਰਿ ਗੋਬਿੰਦ ਗੁਨ ਰਾਸ॥੧॥ਗੁਰ ਹਰਿ ਕ੍ਰਿਸ਼ਨ ਸੇਵੀਏ ਗੁਰ ਤੇਗ ਬਹਾਦਰ ਬੀਰ ॥ ਗੁਰ ਗੋਬਿੰਦ ਸਿੰਘ ਅਰ ਮ੍ਰਿਗ ਤੁਰਕਨਿ ਕਉਸੁਰਬੀਰ ॥੨॥ ਸਾਹਿਬ ਸਿੰਘ ਪਦ ਸਰਨ ਤੁਹਿ ਲਿਖੇ ਲਿਖਾਰੀ ਗਰੰਥ ॥ ਗੁਰ ਅਨਚਰ ਬੁਢ ਕੁਲੀਨ ਰਾਮ ਕਵਰਸੁਖ ਪੰਥ॥ ੩॥ ਰਹੈ ਹਜੂਰ ਦਸਵੈ ਗੁਰ ਕੀਨੈ ਉਕਤਿ ਜੋਵਾਕ ॥ਗੁਰ ਰਤਨਿ ਮਾਲ ਪੋਥੀ ਲਿਖੋ ਜਿਉ ਗੁਰ ਕੀਨੇ ਵਾਕ॥ ਸਾਲ ਗੁਰੂਸਿਖ ਸਾਲਹੁਇ ਸਾਲ ਨਿਰਮਲਾ

ਚਲਤਿ ॥ ਸਾਲ ਪੰਥ ਗਤਿ ਸਾਲ ਅਤਿ ਸਾਲ ਦੀਓ ਸਤਿ ਜੁਗਤਿ। ਜਿਉਂ ਗੁਰ ਕਹਿਓ ਗੁਰ ਬਖਸ਼ਸਿੰਘਪੰਥ ਪ੍ਰਵਰਤ ਤੈਜਾਹਿ ॥ ਸਭ ਸੰਗਤਿ ਪੂਛਿਓਤਬੋ ਲਿਖਿਆ ਲਿਖਾਰੀ ਆਹਿ। ਗੁਰੂ ਬਖਸਿਓ ਵਾਕ ਸੁਧਾ ਬੁਢੇ ਮੁਖ ਰਹੀ ਛਾਹਿ ॥ ਪੀਨੀ ਅਤਿ ਪ੍ਰਮਾਰਥੀ ਮੁਖ ਮੈਂ ਧਰਿ ਬਨਾਇ। ਨਿਕਸੀ ਸਿਖ ਸੰਬੂਹਿ ਹਿਤ ਸਾਹਿਬ ਸਿੰਘ ਸਮਾਲ ॥ ਗੁਰ ਰਤਨਿ ਮਾਲ ਮੈਂ ਧਰੀ ਹਿਤ ਸਿਖਨ ਕਰੈ ਨਿਹਾਲ ॥ ਗੁਰ ਹਜੂਰ ਮਥਰਾ ਬਿਪਰ ਹਾਥ ਜੋੜ ਕਹਿਓ ਏਹ। ਸਤਿਗੁਰ ਭਾਣਾ ਸਮਝ ਕਰਿ ਪੂਛੀ ਕਰਨੀ ਕੇਹ। ਜਿਉਂ ਊਧੋ ਸ੍ਰੀ ਕ੍ਰਿਸ਼ਨ ਜੀ ਪੂਛੇ ਬਿਸ਼ਨ ਦੀਓ ਪਥ। ਸਾਖੀ ਅੰਮ੍ਰਿਤ ਸਿਖ ਹਿਤ ਰਾਮਦਾਸ ਦੀਓ ਸੰਚ। ਜਿਉ ਕਹੀ ਤਿਉ ਲਿਖੀ ਸਿੰਘਾ ਵਲੋਂ ਕੀਨੀ ਸਾਖੀ ਅਰੰਭ। ਸਿੰਘਨ ਕੀ ਸੁਨ ਬੇਨਤੀ ਉਚਰੀ ਅਨੁਭਵ ਸੰਭ।

੧ ਓ ਸਤਿਗੁਰ ਪ੍ਰਸਾਦਿ ॥

# ਸਾਖੀ ਪਹਿਲੀ ਚਲੀ

ਸਤਿਨਾਮ ਸਾਖੀ ਚਲੀ ਪਟਣਵਾਲ ਸ੍ਰੀ ਗੁਰੂ ਜਨਮ ਤੀਰਥ

ਪਾਤਸ਼ਾਹੀ ੧੦ ॥

ਬੁਢੇ ਸਾਹਿਬ ਰਾਮ ਕੰਵਰ ਜੀਕੇਹਜੂਰ ਵਾਕ ਜਥਾ ਸਤਿਗੁਰ ਵਾਕ ਲਿਖਯਤੇ॥ ਸ੍ਰੀ ਗੁਰੂ ਸਾਹਿਬ ਜੀ ਲਿਖਾਇਦਿਤੀ॥ ਸੰਮਤ ਵਿਕ੍ਰਮ ਭੂਪਤੀ ਸੁਗੁਰਾਸ ਤਨੌਏਕਾਮਾਹਿਵੈਸਾਖੀ ਵਾਰਗੁਰ ਮਲਕੀ ਦੁਤੀਆ ਭੇਕ ॥੧॥ ਸਾਹਿਬ ਦਾਸ ਸੰਗਤਿ ਮਾਹਿ ਸਿਖਨ ਕਰਿਓ ਬਿਬੇਕ॥ ਇਹ ਲਿਖਾਰੀ ਗੁਰੂ ਹਿਤ ਸਾਖੀ ਲਿਖੇ ਅਨੇਕ॥ ਭੂਲ ਚੂਕ ਕਹਿਨੇ ਮੈ ਲਿਖੇ ਮਾਂਝ ਜੋ ਹੋਤ ॥ ਸੋਧੇ ਵਸੇ ਜੋ ਨਿਕਟ ਗੁਰ ਬਿਨ ਦੇਖੇ ਦੂਖ ਗੋਤ ॥੨॥ ਗੁਰਹਾ ਸੀ ਗੁਰਬਖਸ਼ ਸਿੰਘ ਖੂਬ ਕਰੀਤੁਮ ਆਜ। ਚਾਲ ਚਾਰਫੁਨਿ ਚਾਰ ਚਾਰ ਪਾਂਚ ਪਾਂਚਤੁਮ ਕਾਜ॥੩॥ ਚਾਰ ਬੇਦ ਅਰ ਅਰਥ ਾਰ ਚਾਰ ਜੁਗਨਿ ਕੀਰੀਤ॥ ਚਾਰ ਸੰਤਾਨੀ ਪਾਂਚ

ਪਦ ਪਾਂਚ ਵਰਨ ਪਦ ਮੀਤ॥੪॥ਜਾਟ ਜੂਟ ਜਟ ਤਲੇ ਕੋ ਉਪਰ ਅਮੰਡੂ ਖੂਬ ॥ ਦੀਓ ਭਵਾਨੀ ਓਡਨਾ ਸਬ ਸਿਖਨ ਝੂਠ ॥੫॥ ਕਿਓ ਕਾਬੋ ਗੁਰ ਜੀ ਕਹਿਆਨਾਮ ਇਸਨਾਨ ਪ੍ਰਭਾਤਿ॥ ਪ੍ਰਾਤਖਾਇ ਨੇ ਨਾਇ ਜੋ ਕਰੀ ਬਾਜਿ ਕੀ ਦਾਤਿ॥ ਏਕ ਬੇਰਿ ਸਭਿ ਖਾਲਸੇ ਕੀਨੀ ਬਾਤ ਹਜੂਰ॥ਮੁਗਲ ਪਠਾਣ ਤੇਜ ਬਡ ਹੁਕਮ ਕਰੋ ਹਮ ਸੂਰ ॥ ਬਚਨ ਹੂਆ ਏਕ ਬੇਰ ਜਮ ਨੇਮ ਬਾਧਿਆ ਮੈ ਹਿਸਾਨ ਕਰੋਗ ॥

ਪਰਜਾ ਵਧ ਗਈ। ਤਾਂ ਕਾਲ ਕਾ ਭੈਇ ਦੂਰ ਹੋ ਗਿਆ। ਖਲਕ ਜਹਾਨ ਵਿਚ ਬਡੀ ਭੀੜ ਹੂਈ। ਦੇਵ ਕਰਮ ਜਗ ਦਾਨ ਨਾਮ ਭੁਲ ਗਿਆ ਭਰਿਸ਼ਟ ਹੋ ਗਏ। ਦੇਵਤਿਆਂ ਦੀ ਰੀਸ ਕਰਨ ਗੇ, ਤਾਂ ਸੁਰਬ੍ਰਹਮਾਂ ਪਾਸ ਜਾਇ ਪੁਕਾਰੇ। ਜੀ ਸਬ ਸ੍ਰਿਸਟ ਕੇ ਕਰਤਾ ਹਮ ਸਬਦਿ ਗੁਪਾਲ ਤੇਰੀ ਆਗਿਆ ਮਾਨ ਕਰ ਅਪਨੇ ਅਪਨੇ ਕਾਜਕੋ ਲਗੇ ਆਹੇ। ਤੇਰੀ ਰਹਿਮਤ ਹੂਈ ਸੇਵ ਕੀ ਬਖਸ਼ਾ ਲੋਗਹ ਸਾਨੂੰ ਮਾਨਕੇ ਬਲਿ ਦੇਣੇ ਲਗੇ। ਮੈਂ

ਲਗੇ।ਸੋਭੀ ਦੂਰ ਹੂਆ ਜਮ ਨੈ ਤਪ ਅਰੰਭਿਆ। ਲੋਗ ਮਰਣੈ ਤੇ ਰਹਿ ਗਏ। ਦੇਵਾਕਾ ਭੈਇ ਜਾਂਦਾ ਰਹਿਆ। ਤਾਂ ਬ੍ਰਹਮ ਬੋਲਿਆ ਨੇਤ ਅਸੀ ਹੈ। ਕਰਤੀ ਅਕਰਤੀ ਹੈ ਕਰੇ ਗਾਓ ਸੋਂ ਹੀ ਤੁਮ ਜਾਵੋ ਆਪਣਿਆਂ ਬਾਵਾਂ ਨੂੰ। ਤਾਂ ਬ੍ਰਹਮਾਂ ਕੇ ਬਚਨਾਂ ਤੇ ਸੁਰ ਗਏ। ਪ੍ਰਣਾਮ ਕਰਕੇ ਤਾਂ ਜਮ ਕਾ ਨੇਮ ਪੂਰਾ ਹੂਆ ਸ੍ਰਿਸਟ ਵਧ ਗਈ। ਭਾਰੀ ਨਉਕਾ ਵਾਂਗੂ ਡੋਲਤੀ ਡਗ ਡਮਣੀ ਆਹੀ ਤਬ ਦੇਖੀ ਕ੍ਰੋਧ ਕਰਿ ਰੁਦਰ ਕਾ ਧਿਆਨ ਕਰਿ ਲਗੇ ਭਸਮ ਹੋਣੇ। ਤਾਂ ਅਗਨ ਮਾਂਝ ਕਾਈਜਲੇ। ਜਲਡੁਬਾਵੈ ਪਵਨ ਉਡਾਇ ਕਰਿ ਡਿਗਾਇ ਮਾਰੇ। ਦੂਰ ਭੁਛ ਪਤਰਾ। ਲੋਗ ਜੋ ਬਚੇ ਸੋਭਾਗੇ। ਜਾਂਦੇ ਜਾਂਦੇ ਦੂਰ ਜਲਾਲ ਗੰਧਰਬ ਕਾ ਸ਼ਹਰ ਕੰਧਾਰ ਮਾਝ ਗਏ। ਉਨਕੀ ਸਨਤਾਨ ਊਹਾਂ ਵਧੀ। ਪਾਂਡਵਾਂ ਕੈ ਰਾਜ ਮਹਾ ਭਾਰਥ ਬੀਚ ਮਾਰੇ ਕੁਛ ਰਹਿ ਗਏ ਨੇਤ ਕੇ ਮਾਰੇ ਥੋੜੇ ਰਹਿ ਗਏ। ਚਾਰੇ ਬਰਣਾਂ ਕਾ ਭੇਦ ਮਿਟਾਇ ਕੇ ਆਪਸ ਮੈਂ ਸਾਕ ਕਰਨ ਲਾਗੇ ਏਕ ਮੇਲ ਹੋ

ਜਾਇ। ਉਸ ਥਾਇ ਕਾ ਰਾਜਾ ਮੋਮਨ ਸਰਫ ਥਾ। ਏਕ ਦਿਨ ਬਾਗ ਮੇਂ ਆਇਆ। ਰਾਜਾ ਨੇ ਉਨਾਂ ਲੋਗਾ ਕੀਆ ਲੋਗਾਈਆ ਭਰਮਾਈਆਂ। ਘਰ ਮੇਂ ਲੇ ਗਇਆ ਜਿਨਾਂ ਤਕਰਾਰ ਕੀਤਾ ਹਮ ਮਰਾਂ ਗੀਆਂ ਓਨਾਂ ਨੂੰ ਸਿਰਦਾਰੀ ਦਾ ਲੋਭ ਦਿਤਾ ਤੇ ਸੰਤਾਨ ਉਪਾਈ। ਬਿਦਿਆ ਤੇ ਧਰ ਪਾਠਕ ਕੀ ਬੇਟੀ ਪੋਟਲ ਖਾਨ।ਮੁਦਗਲੀ ਬ੍ਰਹਮਣੀਤੇ ਮੁਗਲ ਮੂਲਾ ਬੇਗ। ਸੇਖਰਾਂ ਕੇ ਸਿਖਵਤਿ ਕੀ ਬੇਟੀ ਤੇ ਸੇਖ ਸੰਜਮ। ਸਜਾਤੀ ਪਾਸ ਤੇ ਬੇਟੀ ਜਨਮਿਆ ਤੇਰਾ ਗੋਤ ਬੋਲੀ ਮੈਂ ਬੇਟੀ ਸਜਾਦਾ ਰਾਇ ਕੀ ਹੋਂ। ਸੁਣ ਕਰ ਸਰਮਿੰਦਾ ਹੋ ਗਇਆ। ਕਿਉਂ ਜੋ ਉਸ ਕਾ ਰਾਜਾ ਸਜਾਦਾ ਸੁਵਾਣੀ ਕਾ ਬੇਟਾ ਥਾ। ਦੇਸ ਤੇ ਨਿਕਾਲ ਦਿਤਾ ਸੀ। ਆਪਣੇ ਪੁਤਰ ਕੀ ਬੇਟੀ ਸੁਣ ਕੇ ਪਛਤਾਇਆ। ਹਿਦਾਇਤ ਸੂਫ ਸਾਂਈ ਲੋਕ ਕੀ ਬੰਦਗੀ ਜਾਇ ਕਰਨੇ ਲਾਗਾ। ਜਾਂ ਬਹੁਤ ਦਿਨ ਬੀਤੇ ਬੋਲਿਆ ਐਸਾ ਪਹਿਰਾ ਆਵੇਗਾ। ਸਯਦ ਏਸ ਕੇ ਪੋਤਰੇ ਤੇਰੀ ਸੰਤਾਨ ਕੋ

ਰਖਣਗੇ। ਏਹ ਸਬਦ ਹੂਏ। ਤੂ ਭੀ ਨੇਤ ਮਾਣ ਵਸੀਲਾ ਕਰ ਅਪੁਛ ਪਾਪ ਜਾਂਦਾ ਰਹੈਗਾ। ਭਾਈ ਸਿਖੋ ਨਸ ਕੇ ਜਮ ਤੇ ਗਏ ਸੋ ਅਰਜਨ ਭੀਮ ਪਾਂਡਵਾਂ ਨੇ ਮਾਰੇ। ਉਸਕੀ ਸਿਰ ਪ੍ਰਕਾਲ ਕੋਪਿਆ ਥਾ। ਹੁਕਮ ਹੂਆ ਤਾਂ ਅਕਾਲ ਪੁਰਖ ਤੇ ਹੋਤ ਹੈ ਕੋਟਕ ਬ੍ਰਹਮ ਮਹੇਸ। ਤੈਸੇ ਸੇਵਕ ਸਾਤ ਹਮ ਮਾਰੇ ਚਾਰੋ ਸੇਖ। ਤਾ ਪੁਛਿਆ ਸਿਖਾਂ ਜੀ ਸਚੇ ਪਾਤਿ-ਸਾਹਿ ਕੋਈ ਰਹੈਗਾ ਬੀ ਕੇ ਨਾ। ਬਚਨ ਹੋਇਆ ਉਨਾਂ ਕਾ ਅੰਸ ਦੇਖ ਕਰਿ ਬਹੁਤ ਧਰਮ ਡੋਲ ਮਿਲ ਰਹੇ ਹੈ। ਉਨਾਂ ਪਰ ਹੁਕਮ ਨਹੀਂ। ਉਸ ਅੰਸ ਕੇ ਭਸਮ ਰਹਿ ਗਏ। ਪਰਸੋ ਚੜ ਕਰਿ ਕਮਾਨ ਲੈ ਕਰਿ ਗੁਰੂ ਜੀ ਚਲੇ।ਬਾਹਰਿ ਕਮਾਨ ਖਿੱਚੀ ਸ਼ਬਦ ਗਗਨ ਤੇ ਹੂਆ। ਗੁਰੂ ਜੀ ਰਖ ਲੈਣਾ। ਬਨਾਂ ਤੇ ਪਰਬਤਾਂ ਤੇ ਇਹ ਅਵਾਜ਼ ਸੁਣੀ ਚੜ ਕਰ ਨੀਲੇ ਘੋੜੇ ਉਪਰ ਦੂਰ ਗਏ ।ਸ਼ਿਕਾਰ ਕੇ ਪਰ ਚੜੇ ਤਾਂ ਰਾਜਾ ਬਲੀਆ ਚੰਦ। ਅਲਿ ਚੰਦ ਲੈਕਰ ਕੇ ਸਿਪਾਹੀ ਆਇ ਪਹੁੰਚੇਅਤੇ ਬਹਾਦਰੀ ਸਿਖਾਵਣੇ

ਕੇ ਹੰਕਾਰੀ। ਗੁਰੂ ਜੀ ਨਾਦ ਵਜਾਇਆ ਪੂਰਬ ਕੇ ਸਿਖ ਥੋੜੇ ਸ਼ਸਤ੍ਰਾਂ ਵਾਲੇ ਪਹਾੜੀਏ ਆਏ ਪਹੁੰਚੇ ਸਿਖ ਲਗੇ ਜੁਧ ਕਰਨੇ ਲੜਾਈ ਬਹੁਤ ਕਰੀ। ਪੀਛੇ ਦੇਖਿਆ ਗੁਰੂ ਛੋਡਿ ਕਰ ਭਾਣਾ ਕਰਿ ਗਏ ਗੁਰੂ ਜੀ ਕੇ ਪੀਛੇ ਸਿਖ ਭਾਗੇ। ਸੋ ਰਾਜਿਆਂ ਨੇ ਬਹੁਤ ਸਿਖ ਮਾਰੇ ਤਾਂ ਦੌੜਕੇ ਜਾ ਪੁਕਾਰੇ ਸਚੇ ਪਾਤਿਸ਼ਾਹ ਰਖ ਲਵੋ ਤੇਰਾ ਬ੍ਰਿਦ ਹੈ। ਬਨ ਬਿਨ ਸ਼ੇਰ ਭਲਾ ਨਾ ਸੋਭਤਾ।ਤਾਂ ਬਚਨ ਹੋਇਆ ਸਿਦਕ ਪੁਕਾਰੇ ਖਾਲਸਾ ਗੁਰ ਕੀ ਬਾਣੀ ਪਾਠ। ਆਪੇ ਬਨ ਆਪੇ ਸਿੰਘ ਬਿਰਦ ਬਿਹਾਰੀ ਰਾਠ।ਤਾਂ ਪਿਛੋਂ ਤੀਰ ਪੰਜ ਚਲਾਏ ਤਾਂ ਚਉਫੇਰੇ ਤੇ ਫੌਜਾਂ ਦੀਸੇ। ਲਗਾ ਜੁਧ ਹੋਣੇ। ਤਾਂ ਗੁਰੂ ਜੀ ਕਰੌਂਦੇ ਕੇ ਬੂਟੇ ਪਾਸ ਖੜੇ ਦੇਖੇ ਤਮਾਸਾ। ਖਾਲਸੇ ਜੀ ਨੇ ਗੁਰੂ ਜੀ ਕੇ ਬਲ ਪਾਇਕੇ ਮਾਰ ਭਜਾਇ ਦਿਤੇ। ਤਾਂ ਮੈਂ ਕੰਬਿਆ ਤਾਂ ਹਸ ਕਰ ਬੋਲੇ। ਕਿਸ਼ਨ ਊਧੋਨੂੰ ਆਪ ਚਲੇ ਗਏ ਥੇ। ਗੁਰੂ ਕੇ ਭਾਈ ਗੁਰਬਖਸ਼ ਸਿੰਘ ਨੂੰ ਰਖਕੇ ਬੀ ਪ੍ਰਲੋਕ ਨੂੰ ਸਿਧਾਰਨਗੇ

ਨਾ ਡਰ ਨਾ ਡਰ ਤਾਂ ਮੈਂ ਰੋਇ ਦਿਤਾ। ਬਚਨ ਹੋਇਆ ਚਲਾਇਕੇ ਖਾਲਸਾ ਬੀ ਆਂਵਦਾ ਹੈ। ਇਤਨੀ ਦੇਰ ਖਾਲਸਾ ਆਇਆ। ਅਕਾਸੀ ਫੌਜਾਂ ਸਭ ਚਲੀਆਂ ਗਈਆਂ। ਗੁਰੂ ਜੀ ਫਿਰ ਕਿਰਪਾ ਦੀ ਨਜ਼ਰ ਦਿਤੀ। ਬਚਨ ਹੂਆ ਪਹਾੜੀਏ ਹਿੰਦੂ। ਤਾਂ ਖਾਲਸੇ ਨੇ ਬੇਨਤੀ ਕੀਤੀ ਪਹਾੜੀ ਬਨ ਚਰ ਸਾਡਾ ਖਾਜਾ ਗੁਰੂ ਜੀ ਹਸ ਕਰ ਬੋਲੇ ਤੀਨ ਬੈਰ ਖਾਲਸਾ ਜੀ ! ਰਾਜ ਕਾ ਅਭਮਾਨ ਕਰਦੇ ਹਨ। ਨੇਤ ਭਾਣਾ ਨਹੀਂ ਮੰਨਦੇ। ਭਲੀ ਨਿਬਾਹੀ ਪੁਰਖ ਨੇ ਕੀਨੋ ਤੀਜੋ ਲੋਗ॥ ਜਿਨ ਸਿਹ ਜੀ ਗੋਈ ਤੀਨੇ ਮਿਟੈ ਤੁਮਾਰਾ ਰੋਗ। ਤਾਂ ਖਾਲਸਾ ਖੁਸ਼ੀ ਹੂਆ। ਏਹ ਸਾਖੀ ਗੁਰੂ ਜੀ ਕੀ ਪੂਰੀ ਹੋਈ। ਬਾਤ ਸਭ ਸੁਣਾਇ ਦਿਤੀ। ਮਹਾਂ ਸਿੰਘ ਨੇ ਜੁਧ ਕੀਆ। ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਦੂਸਰੀ ਚਲੀ

## ਦੂਜੀ ਸਾਖੀ ਗੁਰੂ ਜੀ ਕੇ ਹਜ਼ੂਰ ਪਰਮਾਨੰਦ

ਵਜ਼ੀਰ ਮਿਲਾ ਸੀ ਤਾਂ ਪਰਮ ਸਨੇਹ ਕਰ ਗੁਰੂ ਜੀ ਕੇ ਹਜ਼ੂਰ ਦੀਵਾਨ ਵਿਚ ਸਭ ਦੀਵਾਨ ਪੂਰਨ ਥਾ। ਤਾਂ ਅਪਨੇ ਅਪਨੇ ਪੰਥ ਕੀ ਕਥਾ ਚਲੀ। ਮਦਨ ਦਾਸ ਬੈਰਾਗੀ ਬੇਨਤੀ ਕਰੀ ਜੀ ਪਾਤਿਸ਼ਾਹ ਕੜਾਹੀ ਕੜਾਹ ਪ੍ਰਸਾਦਿ। ਮੋਹਨ ਭੋਗ ਹਨੂੰਮਾਨ ਦੇਵੀ ਕਾ ਪ੍ਰਸਾਦਿ ਨਾਨਕ ਬਾਬੇ ਕਿਉ ਲੀਤਾ। ਬੂਢੇ ਆਹੇ ਤਾਂ ਪਿਆਰਾ ਲਗਾ ਬਚਨ ਹੂਆ ਏਕ ਬੇਰ ਸਾਂਈ ਦਾਸ ਬੈਰਾਗੀ ਭੀ ਪੁਛਿਆ ਸੀ। ਤਾਂ ਗੁਰੂ ਬਾਬੇ ਸਾਹਿਬ ਜੀ ਕਿਹਾ। ਏਕ ਬੇਰ ਹਮ ਉਤਰਾ ਖੰਡ ਗਏ ਆਹੇ। ਪਹਿਲੀ ਉਦਾਸੀ ਥੀ ਤਾਂ ਜਾਂਦੇ ਜਾਂਦੇ ਹਿਮਨੂਰ ਪ੍ਰਬਤ ਪਰ ਗਏ।ਤਹਾਂ ਸਿਧ ਨਾਥ ਆਇ ਬੈਠੇ ਆਦੇਸ ਸਾਧੋ ਆਦੇਸ। ਤਾਂ ਗੁਰੂ ਜੀ ਬੋਲੇ ਸਤਿਕਰਤਾਰਰ ਸਿਧੋ।ਤਾਂਸਬ ਪੁਕਾਰੇਨਾਨਕ ਤਪਾ ਭੰਡਾਰੇ ਦੇਵੇ ਸਿਧਾਂ ਕੋ। ਭੰਡਾਰੇ ਕਾ ਪ੍ਰਸਾਦਿ ਖਵਾਵੇ। ਤਾਂ ਗੁਰੂ ਜੀ ਮਰਦਾਨੇ ਨੂੰ ਭਾਈ ਬਾਲੇ ਨੂੰ ਬੈਠਾਇਕੇ ਚਲੇ ਬਨ ਕੋ। ਸਿਧਾਂ ਨੂੰ ਨਿਵਤਾ ਭੰਡਾਰੇ ਕਾ ਕਹਿ ਕਰ ਬੈਠੇ ਕਰਤਾਰ ਦੇਵੇਗਾ। ਦੂਰ

ਨਦੀ ਗੰਗਾ ਕੇ ਤਟ ਚਲੇ ਜਾਤੇ ਥੇ ਆਗੇ ਇਕ ਸਿਧ ਆਇਆ। ਰੇਤਾ ਦੇ ਗਇਆ। ਏਕ ਸਿਧ ਕਾ ਰੂਪ ਦੂਹਿਣ ਜਲ ਦੇ ਗਇਆ। ਏਕ ਮਹਾਦੇਵ ਸਿਧ ਬਿਭੂਤ ਦੇ ਗਇਆ। ਬਹੁਤੇ ਫਲ ਦਾਖ ਮਿਰਚ ਚਰੋਜੀ ਲੇ ਮਿਲੇ ਫੇਰ ਅੰਤਰ ਧਿਆਨ ਹੋ ਗਏ ਆਹੇ। ਤਾਂ ਬਾਬਾ ਮੁੜ ਕਰਿ ਆਏ। ਬਾਲੇ ਨੂੰ ਕਰਕੇ ਪੜਦਾ ਸਿਲਕ ਬੈਠਾਇ ਦਿਤਾ। ਤਾਂ ਬਾਬਾ ਜੀ ਗਏ ਤਾਂ ਸਿਧਾਂ ਵਿਚਾਰਿਆ ਕੰਦ ਮੂਲ ਲੈਣੇ ਤਪਾ ਗਿਆ ਹੈਗਾ। ਅਸੀਂ ਬਿਰਧ ਹੋ ਬੈਠੀਏ ਸਭ ਸਿਧ ਬ੍ਰਿਧ ਬਡੇ ਜਿਨਾਂ ਕੇ ਦਾੜ ਭੀ ਨਹੀਂ ਹੈ। ਐਸੇ ਹੋਏ ਬੈਠੇ ਤਾਂ ਬੋਲੇ ਗੁਰੂ ਜੀ ਸਿਧੋ ਲੇਵੋ। ਲਗੇ ਦੇਵਨ ਤਾਂ ਸਿਧ ਸੰਬੂਹ ਹੋਏ ਬੈਠੇ। ਤਾਂ ਗੁਰੂ ਜੀ ਰਿਧ ਵਧਾਈ ਸਭਨਾਂ ਨੂੰ ਪੂਰਾ ਕਰ ਦਿਤਾ ਤਾਂ ਪਿਛੋਂ ਸਿਧ ਬੋਲੇ ਤਪਾ ਜੀ ਧੰਨ ਧੰਨ ਏਹ ਪ੍ਰਸਾਦਿ ਤੁਮਭੀ ਅਚਵੋ ਤੁਹਾਨੂੰ ਭੀ ਖਾਇਆ ਚਾਹੀਏ। ਤਾਂ ਗੁਰੂ ਜੀ ਖਾਇਕੇ ਬੋਲੇ ਏਹ ਹਮਾਰਾ ਸਿਧ ਜੀ ਪਾਵਨ ਕਰਨਾ ਪ੍ਰਸਾਦਿ ਤਪ ਜਪ ਬਰਤ

ਸਭ ਬ੍ਰਿਧ ਹੋਇ ਹੋਵੈ ਮਨ ਅਹਿਲਾਦਿ ॥੧॥ ਤਬ ਸਿਧ ਬੋਲੇ ਵਾਹਿ ਵਾਹਿ ਤਪਾ ਜੀ । ਖੰਡ ਦਈ ਬਿਸਨ ਜੀ ਮੈਦਾ ਦੀਆ ਮਹਾਦੇਵ। ਜਲ ਘ੍ਰਿਤ ਬ੍ਰਹਮੇ ਦੀਆ ਬਾਫਲ ਦੀਨੇ ਰਿਖ ਸੇਵ। ਕਪੜਾ ਪੜਦਾ ਪੁਤ੍ਰ ਦਾ ਦੀਆ ਸੁਵਾਨੀਵ ਹਾਥ।ਜਿਨਕੇ ਰਖਕੇ ਆਪ ਈਸ ਹਮਰੀ ਝੂਠੀ ਹਾਰਿ । ਕਰੋ ਖਿਮਾ ਸਭ ਦੇਵ ਭਗਤ ਤੁਮਰਾ ਮਹਾ ਪ੍ਰਸਾਦਿ। ਕਲਿ ਮੈ ਦੇਵੇ ਪਰੀਤ ਖਾਇ ਪੁੰਨ ਪਾਪ ਨਹਿ ਖਾਦਿ। ਪੀਛੇ ਬਚਨ ਕੀਤਾ ਸਿਧੋਂ ਸੋਰ ਵਲਾਹਿ ਕੜਾਹ ਹਨੂੰਮਾਨ ਨੋ। ਖੋਪ ਵਾਲਾ ਦੇਵੀ ਨੂੰ। ਮਿਰਚਾਂ ਮੇਵਾ ਚਰੋਜੀ ਵਾਲਾ ਗੁਰੂ ਜੀ ਨੂੰ ਭੋਗ ਲਗੇਗਾ। ਤ੍ਰਿਭਾਵਲੀ ਤੇ ਘਟ ਗੁਰੂ ਜੀ ਨੂੰ ਨਾ ਪਹੁੰਚੇਗਾ । ਤਾਂ ਸਿਧ ਅੰਤਰ ਧਿਆਨ ਹੋਇ ਗਏ ॥ ੨ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ ਜੀ ॥

# ਸਾਖੀ ਤੀਸਰੀ ਚਲੀ

ਏਕ ਬੇਰ ਗੁਰੂ ਜੀ ਬੈਠੇ ਥੇ ਦਰਸਨਨੂੰ ਸੰਕ੍ਰਿਤ ਬਹੁਤ ਇਕਠੀ ਆਣ ਭਈ ਥੀ।ਸੋ ਗੁਰੂ ਜੀ ਕੁ ਸਲੂ ਸਾਥ ਪੁਸ਼ਾਕੀ ਪਹਿਰੇ ਸੁੰਦਰ ਰੂਪਵਾਨ ਮਾਨੋ ਕੁਵੇਰ ਰਾਜਾ ਬੈਠਾ ਹੈ। ਤਬ ਗੁਰੂ ਜੀ ਕਾ ਬਚਨ ਹੋਆ। ਸਿਖ ਸਿਖਣੀਆਂ ਕੋਈ ਜਾਣ ਨਹੀਂ ਦੇਣੇ। ਬਚਨ ਤੇ ਸਭਿ ਸੰਗਤਿ ਰੋਕ ਰਖੀ। ਤਾਂ ਸਭਿ ਸਿਖਾਂ ਕੀ ਭਾਵਨਾ ਉਦਾਸ ਹੂਈ। ਤਿੰਨ ਦਿਨ ਹੋਰ ਸੰਗਤ ਰੋਕ ਰਖੀ, ਤਾਂ ਸੰਗਤਿ ਕਾਹਲੀ ਹੂਈ। ਏਕ ਸਿਖ ਥੇ ਮਾਲਵੇ ਕੇ ਗੁਰੂ ਜੀ ਕੇ ਹਜ਼ੂਰ ਕੀਰਤਨ ਹੁੰਦਾ ਸੀ। ਕੋਈ ਕਹੈ ਨਾ ਸਕੇ। ਉਸ ਸਮੇਂ ਸਿਖਾਂ ਨੂੰ ਕਾਮ ਘਰ ਕਾ ਬਹੁਤ ਥਾ ਸੋ ਏਕ ਬਿਓਤ ਕੀਤਾ। ਗੁਰੂ ਜੀ ਕੋ ਰੋਕ ਕੇ ਛੂਟਣੇ ਤੇ ਪਰਪੰਚ ਰਖਿਆ। ਏਕ ਮੁਰਦੇ ਕੀ ਤਰਾਂ ਸਿਖ ਪਾਇਆ ਸਿੜੀ ਮਾਝਾ। ਕੀਰਤਨ ਕਰਤੇ ਜਾਵੇ ਸ਼ਬਦ ਪੜਦੇ ਜਾਵੈਂ। ਸੇਵਕ ਕੀ ਓੜਕ ਨਿਬਹੀ

ਪ੍ਰੀਤ।ਇਹ ਤੁਕ ਪੜਦੇ ਜਾਵੈਂ ਗੁਰੂ ਜੀ ਤਹਾਂ ਬੈਠੇ ਥੇ ਊਹਾਂ ਤੇ ਪਾਸ ਹੋਕੇ ਨਿਕਲੇ। ਤਾਂ ਪੁਛਨਾਂ ਕੀਤੀ ਇਹ ਹੋਰ ਸੰਗਤਿ ਰੋਣਾ ਕਿਉਂ ਹੂੰਦਾ ਹੈ।ਤਾਂਸਿਖਾਂ ਜਾਇਕੇ ਪੁਛਿਆ ਫੇਰ ਮੁੜ ਕਰ ਆਏ। ਕਹਿਆ ਜੀ ਸਚੇ ਪਾਤਿਸ਼ਾਹ ਸਿਖ ਹੁਕਮ ਸਤ ਹੋ ਗਿਆ ਹੈਗਾ। ਤਾਂ ਬਚਨ ਹੋਆ ਈਹਾਂ ਲੇ ਆਵੋ। ਤਾਂ ਬਚਨ ਮਾਨ ਕੇ ਸਿਖ ਬੁਲਾਏ। ਊਹਾਂ ਗੁਰੂ ਜੀ ਕੇ ਜਰ ਸਾਮਣਾ ਉਤਾਰ ਮਿਰਤਕ ਕੋ।ਸਬਦ ਕੀ ਤੁਕ ਗਾਵਣੇ ਲਾਗੇ ਪ੍ਰੇਮ ਸਾਬ ਆਂਝੂ ਚਲੀ ਜਾਵੇ ਸਿਆਣੇ ਰੋਵਣ ਸਭਿ ਸਿਖਣੀਆਂ ਕਾ ਬੰਦ ਹੂਆ। ਤਾਂ ਘੜੀਆਂ ਚਾਰ ਬੀਤੀਆਂ ਆਹੀ। ਤਾਂ ਗੁਰੂ ਜੀ ਅਰਦਾਸੀਏ ਸਿਖ ਨੂੰ ਬਚਨ ਕੀਤਾ। ਭਾਈ ਸਿਖੀ ਦੂਰ ਹੈ ਭੇਖ ਬਹੁਤਾ ਹੈ। ਪ੍ਰਤੀਤ ਗੁਰੂ ਘਰ ਕੀ ਕਿਸੇ ਸਿਖ ਨੂੰ ਹੈਗੀ। ਕਿਆ ਕਰੇਗਾ ਰੋਵਣਾ। ਸਵਯਾ॥ ਰੋਵਤ ਰੀਝ ਪਰੇ ਗੁਰਦੇਵ ਤੋ ਮੂਏ ਕੋ ਰੋਵਤ ਗਰਾਮ ਕੀ ਨਾਰੀ। ਕੀਰਤਨ ਤੇ ਜੋ ਰੀਝ ਪਰੇ ਤਾਂ ਕੀਰ ਕਪੋਤ ਪੁਕਾਰ

ਉਚਾਰੀ॥ ਨਾਵੇ ਦਾਦਰ ਮੌਨ ਸੁ ਬ੍ਰਿਛ ਹੈ ਬਾਨਰ ਜੰਗਲ ਸਾਥ ਬਿਨਾਰੀ । ਪ੍ਰੀਤ ਪ੍ਰਤੀਤ ਕੀਲੇ ਸਭਨਾ ਸਿਖ ਪੰਡਤ ਗਾਇਕ ਜਾਵ ਤਿਹਾਰੀ। ਤਾਂ ਅਰਦਾਸੀਏ ਬੇਨਤੀ ਕਰੀ ਜੀ ਸਚੇ ਪਾਤਿਸ਼ਾਹ ਗੁਰੂਕੇ ਦਰਸ਼ਨ ਕਰ ਸਿਖਾਂ ਕਾ ਉਧਾਰ ਹੁੰਦਾ ਹੈ। ਗੁਰਦੇਵ ਕਾ ਦਰਸ਼ਨ ਕੀਰਤਨ ਏਹ ਕਰਤੇ ਹੈ। ਸਿਖ ਸੰਗਤਿ ਸਭਿ ਉਧਰੇਂਗੇ ਤਾਂ ਬਚਨ ਹੋਆ ਮਨਮੁਖ ਹਾਰ ਗੁਰਮੁਖਿ ਜਗ ਜੀਤਾ॥ ਸਵੈਯਾ ॥ ਸੂਰਜ ਦਰਸ਼ਨ ਲੋਗ ਕਰੈ ਸਭਿ ਪਾਪਨ ਜੀਵਤ ਦੋਜਕਿ ਜਾਵੇ। ਪਾਨੀ ਸੋ ਦੇਵ ਨਹੀਂ ਜਗ ਭੀਤਰ ਭੇਟਤ ਤੀਰਥ ਪ੍ਰੇਤ ਬੁਲਾਵੇ। ਇੰਦ ਕੋ ਤਾਰਾ ਕੈ ਪਵਨ ਸੁਰੇਸਰ ਦਰਸਨ ਤੇ ਨਹਿ ਛੂਟਨ ਪਾਵੈ। ਲੋਕਨ ਕੀ ਕਰੀ ਲਾਜ ਭਰੇ ਜਨ ਹੋਇ ਪ੍ਰਤੀਤਿ ਤਉਨਾਂ ਉਤਰਾਵੈ। ਤਾਂ ਗੁਰੂ ਜੀ ਕਹਿਆ। ਜੋ ਤੈਂ ਦੇਖਣਾ ਹੈ ਤਾਂ ਚੁਪ ਲਾਲਾਈ ਆਗਕੀ ਲੋਰਾਈ ਬਦਲੀ ਬਹੁਤੀ ਏਹ ਮਿਰਤਕ ਕੀ ਅਰਥੀ ਹੇਠ ਦੇਹਾਤਾਂ ਬਚਨ ਮਾਨ ਕਰ ਅਰਦਾਸੀਆ ਗਇਆ

ਤੇ ਵਹੀ ਕਰੀ ਅਗਨ ਕੀ ਮੁਠੀ ਹੇਠ ਦਿਤੀ ਕਖ ਜਲਾਏ। ਤਾਂ ਸੇਕ ਸਾਥ ਜਲਣੇ ਲਾਗਾ ਅਰਥੀ ਵਾਲਾ ਸਿਖ ਦੁਸ਼ਾਲਾ ਖਫਨ ਝਾੜਕੇ ਨਠਾ। ਸੰਗਤਿ ਕੇ ਲੋਗ ਬਿਸਮੈ ਹੋ ਗਏ। ਜੋ ਏਹ ਭਾਣਾ ਕਿਆ ਵਰਤਿਆ। ਤਬ ਓਹ ਕੀਰਤਨੀਏ ਮ੍ਰਿਤ ਘਰ ਵਾਲੇ ਸ਼ਰਮਿੰਦੇ ਹੋ ਗਏ।ਅਖੀਆਂ ਵਿਚਲਾਜ ਆਈ। ਤਾਂ ਬਚਨ ਹੋਇਆ ਭਈ ਏਹ ਸਿਖ ਸਬਦਿ ਤੁਹਾਡੇ ਪਰੇਮ ਕੇ।ਸੁਣ ਦੇਹ ਸੁਰਗ ਗਿਆ ਤਾਂ ਸਿਖਾਂ ਮਥਾ ਟੇਕਿਆ ਅਤੇ ਬੋਲੇ ਜੀ ਪਾਤਿਸ਼ਾਹ ਤੁਮਾਰੀ ਤੁਮ ਜਾਨੋ। ਗੁਰੂ ਜੀ ਬੋਲੇ ਸੁਣੋ ਸਿਖੋ ਗੁਰੂ ਜੀਕੇ ਹਜੂਰ ਜੋ ਤੁਹਾਡਾ ਕਪਟ ਚਲਦਾ ਪੂਰਾ ਕਰ ਜਾਂਦੇ। ਤਾਂ ਤੁਸੀਂ ਘਰ ਜਾਇਕੇ ਚਰਚਾ ਕਰਦੇ ਸੋ ਜੈਸੇ ਸਭਿ ਲੋਗ ਤੈਸੇ ਗੁਰੂ ਜੀ ਤਾਂ ਤੁਹਾਡੀ ਸਿਖੀ ਕਾ ਸਿਦਕ ਜਾਂਦਾ ਰਹਿੰਦਾ।ਸਿਖਾਂ ਕੀ ਵਲ ਦੇਖ ਕਰ ਬਚਨ ਹੋਇਆ। ਵਿਛੜੇ ਕੋ ਮੇਲੈ ਗੁਰੂ ਸਭਿ ਕੋ ਬਖਸ਼ਣ ਹਾਰ। ਬਖਸ਼ਣ ਹਾਰਾ ਬਖਸ਼ ਲੈ ਨਾਨਕ ਪਾਰ ਉਤਾਰਿ। ਤਾਂ ਬਚਨ ਹੂਆ ਸੰਗਤਿਹੁ

ਬਚਨ ਕੀਤਾ ਖੁਸ਼ੀ ਕਰੀ ਜਾਣੇ ਦਾ ਹੁਕਮੁ ਕੀਆ ॥੩॥ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ ।

# ਸਾਖੀ ਚੌਥੀ ਚਲੀ

ਏਕ ਬੇਰ ਗੁਰੂ ਜੀ ਬੈਠੇ ਥੇ ਸੰਗਤਿ ਦਰਸ਼ਨ ਕਰਤੇ ਕਰਤੈ ਤ੍ਰਿਪਤ ਨ ਹੋਵੈ । ਤਾਂ ਇਕ ਸਿਖ ਸਿਖਣੀ ਆਇਕੇ ਮਥਾ ਟੇਕਿਆ। ਅਗੇ ਬੇਨਤੀ ਕਰੀ ਸਚੇ ਪਾਤਿਸ਼ਾਹ ਤੁਹਾਡਾ ਦਿਤਾ ਇਕ ਬੇਟਾ ਸੀ ਸੋ ਇਸਤ੍ਰੀ ਤਿਆਗ ਬੈਠਾ ਹੈ, ਭਲੇ ਸਿਖ ਦੀ ਬੇਟੀ ਹੈ ਪਿਛੇ ਲਗੀ ਸੀ। ਸੋ ਨਿਰਮੋਹੀ ਹੋ ਕੇ ਬੋਲਦਾ ਹੈ ਸਾਨੂੰ ਬਡਾ ਦੁਖ ਹੈ ਅਸੀਂ ਸਮਝਾਵਨੇ ਹਾਂ ਤਾਂ ਕਹਿੰਦਾ ਹੈ ਮੈਂ ਕਿਤੇ ਦੇਸ ਜਾਇਕੇ ਫਕੀਰ ਹੋ ਜਾਵਾਂਗਾ। ਬਚਨ ਕੀਤਾ ਬੋਲਾਵੋ। ਤਾਂ ਸਿਖ ਜਾ ਕੇ ਬੇਟੇ ਨੂੰ ਬੁਲਾਇ ਲਿਆਇਆ। ਤਾਂ ਸਿਖ ਦਾ ਬੇਟਾ ਹੱਥ ਜੋੜ ਕੇ ਗਲ ਵਿਚ ਪਲਾ ਪਾਇ ਕਰ ਗੁਰੂ ਜੀ ਕੇ ਹਜ਼ੂਰ ਆਇ ਖਲੋਤਾ ਅਰ ਦਰਸ਼ਨ ਕਰਨੇ ਲਗਾ । ਤਾਂ ਗੁਰੂ ਜੀ ਬੋਲੇ

ਭਾਈ ਤੇਰੇ ਮਾਈ ਬਾਪ ਕਹਿੰਦੇ ਹੈਨ, ਸਾਡਾ ਜੋ ਬੇਟਾ ਜਗਤ ਤੇ ਨਿਆਰਾ ਹੋ ਗਇਆ ਹੈ ਅਸੀਂ ਪੁਛਦੇ ਹਾਂ ਤੈਨੂੰ ਬੈਰਾਗ ਕਿਉਂ ਕਰ ਹੋਇਆ ਹੈ। ਅਤੇ ਤੂੰ ਸਿਖ ਕਿਸਦਾ ਹੈਂ। ਅਤੇ ਤੇਰਾ ਨਾਉ ਕਿਆ ਹੈ। ਅਤੇ ਤੇਰਾ ਪਰਚਾ ਕਿਆ ਹੈ ਸਚੁ ਕਹੁ। ਉਮਰ ਤੇਰੀ ਅਠਾਰਾਂ ਵਰਖਾਂ ਦੀ ਜਾਣੀ ਜਾਂਦੀ ਹੈ। ਜਿਨਾਂ ਭੋਗ ਭੋਗੇ ਹੈਨ ਤੇ ਬੁਢੇ ਹੋਇ ਗਏ ਹੈਨ ਓਹਨਾਂ ਨੂੰ ਬੈਰਾਗ ਤਾਂ ਹੁੰਦਾ ਨਹੀਂ। ਤੇਰੇ ਵਡੇ ਭਾਗ ਹੈਨ। ਤੇਰੇ ਦਰਸ਼ਨ ਹੈ ਚਾਇਕੇ ਮੰਗਵਾਇਆ। ਤਾਂ ਸੁਣਕੇ ਬੋਲਿਆ ਸਿਖ ਕਾ ਲੌਂਡਾ ਹਥ ਜੋੜਕੇ। ਗੁਰੂ ਜੀ ਸਚੇ ਪਾਤਸ਼ਾਹ ਕਿਉਂ ਹਸਦੇ ਹੋ। ਭਉਜਲ ਕੇ ਜੀਵ ਹਾਂ ਹਮ ਤੁਹਾਡੇ ਦਰਸਨ ਤੇ ਪਾਰ ਉਤਰੇਂਗੇ। ਅਜਾਂਣਾਂ ਕੋ ਜਾਣ ਬੁਝਕੇ ਪੁਛਦੇ ਹੋ। ਨਾਉਂ ਨੰਦ ਸਿੰਘ ਹੈ ਮੈਂ ਸਿਖ ਗੁਰੂ ਕਾ ਹੂੰ। ਬਿਰਾਗ ਗੁਰੂ ਕੀ ਬਾਣੀ ਵਿਚੋਂ ਪ੍ਰਗਟਿਆ ਹੈ। ਕਿਆ ਬੂਢਾ ਕਿਆ ਬਾਲ। ਗੁਰ ਸਰਣੀ ਜਾਂ ਜਾਇਗਾ ਮੁਕਤ ਹੋਇ ਤਤਕਾਲ।

ਨਾਉਂ ਚੜ੍ਹਣ ਕੀ ਭਾਂਤ ਹੈ। ਸਚੇ ਪਾਤਿਸਾਹ ਮਾਇ ਬਾਪ ਨੇ ਪੜ੍ਹਾਇਆ ਬਾਣੀ ਗੁਰੂ ਕੀ। ਤਾਂ ਮੈਂ ਪੜ੍ਹਿਆ ਬਾਣੀ ਕੰਠ ਕੀਤੀ ਪ੍ਰੇਮ ਲਗਾ ਪੜ੍ਹਨ ਕਾ ਤਾਂ ਮੈਂ ਅਨੰਦ ਜੀ ਕੀ ਤੁਕ ਵਿਚ ਧਰ ਰਖੀ। ਏਹੁ ਕੁਟੰਬ ਜੋ ਤੂੰ ਦੇਖਦਾ ਹੈ ਸੋ ਚਲੇ ਨਾਹੀ ਤੇਰੈ ਨਾਲੇ ਸਾਥ ਤੇਰੈ ਚਲੈ ਨਾਹੀ ਤਿਸੁ ਨਾਲ ਕਿਉ ਚਿਤ ਲਾਈਐ। ਏਸ ਨੂੰ ਦਿਨੇ ਰਾਤ ਮੈਂ ਚਿਤ ਰਖਣ ਲਗਾ। ਤਾਂ ਬੈਰਾਗ ਹੋਇਆ ਮੇਰਾ ਮਨ ਉਦਾਸ ਹੋ ਗਇਆ। ਜਗਤ ਤੁਛ ਦੀਖਣੇ ਲਾਗਾ।ਜੈਸੇ ਧੂਏ ਕਾ ਬਦਲ ਹੋਇਕੇ ਜਾਂਦਾ ਹੈ। ਤਾਂ ਮੈਨੂੰ ਜਾਣੈ ਜੋ ਕੁਛ ਕਸੂਰ ਹੋ ਗਈ ਹੈ। ਤਾਂ ਮੈਨੂੰ ਖਾਣਾ ਪੀਣਾ ਹਸਣਾ ਬੋਲਣਾ ਬਿਸਰਿ ਗਈ ਸਭਿ ਬਾਤ।ਸਰਣ ਤੁਮਾਰੀ ਹਾਂ ਤੁਹਾਡੇ ਸਬਦ ਕਾ ਗੁਣ ਹੋਇਆ ਹੈ। ਤਬ ਸੁਣ ਕੇ ਸਿਖ ਤੇ ਗੁਰੂ ਜੀ ਬੋਲੈ। ਭਾਈ ਸਿਖੋ ਤੁਸੀਂ ਭਰਮ ਨਾ ਕਰੋ ਤੁਹਾਡੇ ਬੇਟੇ ਨੂੰ ਕੁਛ ਭੂਤ ਪਰੇਤ ਰੋਗ ਕੋਈ ਨਹੀਂ। ਏਸ ਦੇ ਭਾਗ ਜਾਗੇ ਹੈਨ। ਤੁਸੀਂ ਏਸ ਦੇ ਖਹਿੜੇ ਮਤ ਪਵੋ।

ਤੁਹਾਨੂੰ ਹੋਰ ਬੇਟਾ ਬਖਸ਼ਿਆ। ਆਪੇ ਗੁਰੂ ਜੀ ਇਸ ਕੋ ਸਮਝਾਇ ਲਵੈਂਗੇ। ਐਸ ਨੂੰ ਤੁਸੀਂ ਛਡ ਕੇ ਘਰ ਜਾਵੇ।ਏਸਦੀ ਸਿਖਣੀ ਭੀ ਰਾਜ਼ੀ ਰਹੇਗੀ। ਆਪੇ ਹੀ ਕੁਟੰਬੀ ਹੋ ਰਹੈਗਾ। ਤਾਂ ਸਿਖ ਦਾ ਪੁਤ੍ਰ ਨਿਤ ਗੁਰੂ ਜੀ ਕੇ ਹਜ਼ੂਰ ਬੈਠਾ ਰਹੈ ਹਥ ਜੋੜਕੇ॥੪॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

# ਸਾਖੀ ਪੰਜਵੀਂ ਚਲੀ

ਤਾਂ ਇਕ ਬੇਰ ਓਸ ਸਿਖਕੇ ਬੇਟੇ ਨੰਦ ਸਿੰਘ ਨੂੰ ਬੋਲਾਇਕੇ ਬੋਲੇ ਭਾਈ ਨੀਂਗਰਾ ਗੁਰੂ ਜੀ ਕੀ ਭੇਟ ਤੈਨੂੰ ਕਰਦੇ ਹੈਨ। ਤੂੰ ਤਕ ਅਤੇ ਸੁਣ ਆਗੇ ਤੇਰੀ ਇਛਿਆ ਹੋਵੈ ਕਰੀਂ। ਪੈਹਲਾਂ ਸਾਖੀ ਨਬ੍ਰਿਤੀ ਕੀ॥ ਇਕ ਤਪਸੀ ਬਨ ਮੈਂ ਰਹਿਤਾ ਥਾ ਸੰਤੋਖ ਕਾ ਪ੍ਰਣ ਥੇ। ਨਗਰ ਕੇ ਲੋਗ ਜੋ ਕੋਈ ਨਰ ਨਾਰੀ ਜੋ ਦੇ ਆਵੈ ਥੋੜਾ ਅਥਵਾ ਬਹੁਤਾ ਸੁਵਾਂਕ ਸੁਵਾਦਾ। ਦਾਣਾ ਆਟਾ ਦੂਧ ਦਹੀਂ ਸਾਗ ਜੋ ਦੇਵੇ ਸੋਈ ਦੇਹੀ ਕਾ ਦੀਆ ਜਾਨ ਕੇ ਜੋਗ ਪ੍ਰਾਨ ਅਪਾਨ

ਕਾ ਸਾਧੇ। ਤਾਂ ਮਧ ਅਨਾਹਦ ਸਬਦ ਭੇਦ ਕਾ ਸਮਝਕੇ ਏਕ ਚਿਤ ਹੋ ਗਇਆ। ਤਪਸੀ ਕਾ ਨਾਉ ਸਭ ਨਗਰੀ ਜਵਾਲਾ ਕਹੈ ਏਕ ਬਾਰ ਸਤ ਦਿਨ ਬੀਤੇ ਸੋ ਤਪਸੀ ਨੂੰ ਅਹਾਰਨਾ ਪਹੁੰਚਿਆ। ਸੁਣ ਨੀਂਗਰਾ ਤਾਂ ਤਪਸੀ ਨੇ ਬਿਚਾਰਿਆ ਜੋ ਮੇਰੇ ਉਪਰ ਕਰਤਾਰ ਕੋਪਿਆ ਹੈਗਾ। ਜੋ ਹਾਥ ਪੈਰ ਦਿਯੇ ਹੈਨ ਸੋ ਉਦਮ ਨਹੀਂ ਕਰਦਾ। ਆਪਣੇ ਉਦਰ ਪ੍ਰਮਾਣ ਕਰਯਾ ਚਾਹੀਏ ਹੈ, ਤਾਂਤੇ ਅਬ ਏਹ ਕਰੀਏ ਦੇਵਤਾ ਭੀ ਬੈਠੇ ਨੂੰ ਦੇਂਦੇ ਦੁਖੀ ਹੁੰਦੇ ਹੋਣ ਗੇ। ਐਸੇ ਬੀਚਾਰਕੇ ਚਲਣੇ ਕੀ ਤਿਆਰੀ ਕਰੀ। ਛਟੀ, ਕੰਥਾ, ਤੂੰਬਾ, ਕੁਸਾਸਨ, ਮਾਲਾ ਲੈ ਲੀਆ। ਜੋ ਗ੍ਰਹਸਤੀ ਕੇ ਘਰ ਬਾਣੇ ਬਿਨਾਂ ਜਾਣਾ ਨਹੀਂ। ਪਛਾਣ ਪੜਦੀ ਨਹੀਂ। ਗ੍ਰਹਸਤੀ ਨੂੰ ਨਿਰਾਦਰੀ ਕਾ ਦੋਖ ਨਹੀਂ। ਸਾਧ ਨੂੰ ਬਡਾ ਪਾਪ ਹੁੰਦਾ ਹੈ। ਦੋਇ ਵੇਲੇ ਭਿਛਾ ਨਹੀਂ ਕਰਨੀ। ਬਾਣਾ ਨਹੀਂ ਬਦਲਣਾ। ਜਥਾ ਸ਼ਕਤਿ ਦੁਧ ਭਿਛਿਆ ਲੈਣੀ ਜੈਸੀ ਕੈਸੀ ਦੇਵੇ ਸੋ ਲੈਣੀ ਚਿਰ ਨਹੀਂ ਠੇਹਰਣਾ।

ਅਤੇ ਪਕਾਨਹੀਂ ਲੈਣੀ ਜਾਇ ਕੈ, ਬਾਲ ਤੀਵੀਂ ਕਾ ਹਥ ਲਗ ਜਾਂਦਾ ਹੈ। ਜੇੜੇ ਪਕੀ ਜਿਸ ਕਿਸੇ ਦੀ ਖਾਇ ਲੈਂਦੇ ਹਨ ਸੋ ਸਿਖ ਸਾਧ ਨਹੀਂ।

ਦੋਹਿਰਾ ॥

ਜਾਂਕੀ ਰਹਿਤ ਨ ਜਾਣੀਏ ਗੁਰਮੰਤ੍ਰ ਨਹੀ ਰੀਤਿ।
ਤਾਂਕਾ ਭੋਜਨ ਖਾਇਕੈ ਬਿਛੜੇ ਹਰਿ ਕੀ ਪ੍ਰੀਤਿ।

ਭਾਈ ਨੀਂਗਰਾ ਐਸੀ ਭਾਂਤ ਬਿਚਾਰ ਕੈ ਤਪਸੀ ਗਇਆ ਬਜਾਰ। ਨਗਰ ਬੀਚ ਇਕ ਸ਼ਾਹ ਘਰ ਬਡੋ ਜਗ ਕਾ ਸਾਰ। ਲੋਗੋਂ ਕੀ ਭੀੜ ਹੋ ਰਹੀ। ਸਭਨਾਂ ਨੂੰ ਬੈਠਾਇ੨ ਕਰਿ ਜੀਵਾਵੈ। ਤਪਸੀ ਭੀ ਜਾਇਕੇ ਖੜਾ ਹੋ ਰਹਿਆ ਏਸ ਨੂੰ ਕਿਸੇ ਭੀ ਨਾ ਪੁਛਿਆ ਨਾ ਬੈਠਾਇਆ ਨਾ ਭੋਜਨ ਦੀਆ। ਆਪਣਾ ਪ੍ਰਣ ਕਰ ਕਿਨਾਰੇ ਖੜਾ ਹੋ ਰਹਿਆ। ਜਾਂ ਰਾਤ ਹੋਈ ਤਾਂ ਲੋਗ ਸਭ ਚਲੇ ਗਏ। ਤਪਸੀ ਆਪਣੀ ਕੁਟੀਆ ਅੰਦਰਿ ਜਾਇ ਬੈਠਾ। ਜਾਂ ਅਧੀ ਰਾਤ ਹੂਈ ਤਾਂ ਦੇਵਤਾ ਕੇ ਦੂਤ ਮਸਾਲਾਂ ਹਾਥ ਮੈ ਜਲਦੀਆ ਤਪਸੀ ਨੂੰ ਆਇਕੇ ਬੁਲਾਇਆ। ਏ

ਤਪਸੀ ਉਠ ਹਮ ਦੇਵਤਾ ਕੇ ਭੇਜੇ ਆਏ ਹਾਂ ਜੋ ਮਹਾਰਾਜ ਕੀ ਆਗਿਆ ਏਹ ਹੈ ਜੋ ਉਸ ਨਗਰ ਤਾ ਵਾਲੇ ਸ਼ਾਹ ਦਾ ਘਰ ਜਾਲ ਆਵੇ। ਜੋ ਅਜ ਮੇਰੀ ਤਪਸੀ ਭੁਖਾ ਹੀ ਮੁੜ ਆਇਆ। ਬਾਣੇ ਕਾ ਭੀ ਆਦਰ ਨਾ ਕੀਆ ਓਹ ਬਡਾ ਪਾਪੀ ਹੈ। ਤੇਰੀ ਸਹੈਤਾ ਕਰੇਂਗੇ ਆਗੇ ਹੋਇ ਚਲ ਦਿਖਾਏ ਘਰ ਤਾਂ ਤਪਸੀ ਉਠ ਕਰ ਨਾਲ ਹੋ ਲੀਆ। ਮੇਰੇ ਕੋ ਭੀ ਏਕ ਮਸਾਲ ਦੇਵੋ ਤਾਂ ਉਨ੍ਹਾਂ ਇਕ ਮਸਾਲ ਦਈ। ਲੇਕਰ ਉਨ੍ਹਾਂ ਨੂੰ ਜਲਾਵਣ ਲਗਾ ਤਾਂ ਉਹ ਭਾਰੀ ਤਾਂ ਤਪਸੀ ਬੋਲਿਆ ਉਹ ਸ਼ਾਹਦਾਤਾ ਮੇਰੇ ਸਾਥ ਸਭ ਕਾ ਵਰ ਥਾ ਐਸੀ ਅਨੀਤ ਜਾਂ ਅੰਤਰਜਾਮੀ ਵਿਸ਼ਨ ਪਰੇਰਦਾ ਤਾਂ ਦੇਂਦਾ ਉਸਦੇ ਕਿਆ ਵਸਹੈ। ਸਭ ਜਗਤ ਕਾ ਕਰਤਾ ਹੋਇਕੇ ਕਰਦਾ ਕਰਾਂਵਦਾ ਆਪ ਜਗਨ ਨਾਥ ਹੈ। ਹਮ ਸਭ ਵਿਸ਼ਨ ਕੀ ਮਾਇਆ ਕੇ ਅਧੀਨ ਹਾਂ। ਹਮਾਰੀ ਬੰਦਨਾ ਹੈ ਐਸੀ ਫੇਰ ਨਹੀਂ ਕਰਨੀ। ਤਾਂ ਗੁਰੂ ਜੀ ਕਹਿਆ ਨੀਂਗਰਾ ਇਹ ਤੁਕ ਕਹੀ ਹੈ। ਸਮਝ ਗੁਰਮੁਖਾ ਕਿਆ ਕਰੈ

ਵਿਚਾਰਾ ਜੰਤ ਜਾ ਆਪ ਭੁਲਾਇਆ। ਸੁਣ ਭਾਈ ਤੂੰ ਤਪਸੀ ਤਿਆਗੀ ਹੋਣਾ ਹੈ ਤਾਂ ਐਸੇ ਹੋਈਏ। ਜੋ ਕਿਸੇ ਕਾ ਅਵਗੁਣ ਨਾ ਚਿਤਵੀਏ।ਸੁਣਿ ਕਰਿ ਓਹ ਦੇਵਦੂਤ ਮਥਾ ਟੇਕਕੇ ਵਿਦਿਆ ਹੋਕਰ ਮਹਾਰਾਜ ਆਗੈ ਜਾਇ ਕਹਿਆ ਜੋ ਓਹ ਤਪਸੀ ਸਚੇ ਪਰਸ ਵਿਚ ਪਰਚਿਆ ਹੈ। ਤਾਂ ਮਹਾਰਾਜ ਕੀ ਆਗਿਆ ਪਾਇਕੇ ਬਿਬਾਨ ਭੇਜ ਕਰ ਚੜਾਇ ਕਰ ਅਪਨੇ ਲੋਕ ਕਉ ਮੰਗਾਇ ਲੀਤਾ ॥ ੫ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

# ਸਾਖੀ ਛੇਵੀਂ ਚਲੀ

ਨਕ ਨਥ ਖਸਮ ਹਥ ਕਿਰਤ ਧਕੇ ਦੇਇ॥
ਜਹਾਂ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇਇ॥
ਭਾਣਾ ਮੰਨੈ ਹੁਕਮਿ ਰਜਾਇ॥ਆਪੇ ਪਟੀ ਕਲਮ ਆਪਿ ਲਿਖਣਹਾਰਾ ਆਪਿ। ਦੂਜਾ ਹੋਇ ਤਾਂ ਆਖੀਏ ਸਭ ਘਟ ਰਿਹਾ ਬਿਆਪਿ। ਸੁਣ ਭਾਈ ਸਿਖਾ ਗੁਰੂ ਜੀ ਫੇਰ ਬਚਨ ਕਿਹਾ। ਜੋ

ਗ੍ਰਹਸਤੀ ਹੋਈਯੇ ਤਾਂ ਐਸਾ ਹੋਣਾ। ਏਕ ਬਨ ਮੇਂ ਬ੍ਰਿਛ ਗਾਢੀ ਛਾਵ ਵਾਲਾ ਖੜਾ ਸੀ। ਉਸ ਉਪਰ ਕਪੋਤ ਕਪੋਤ ਬਾਲ ਬਚੇ ਵਾਲੇ ਆਲਣਾ ਬੰਧ ਕਰ ਰਹਿਤੇ ਥੇ। ਏਕ ਝੜੀ ਲਗੀ। ਸੋ ਏਕ ਪੁਰਖ ਜਾਲੀ ਵਾਲਾ ਜਾਨ ਭਰ ਮਾਰਨੇ ਵਾਲਾ ਆਇਆ ਬਨ ਜੰਗਲ ਭਉਂਦਾ ਖਾਲੀ ਹੀ ਮਰਿਆ ਆਂਧੀ ਮੇਹ ਕਾ ਸੀਤ ਕਰਕੇ ਕੰਬਦਾ ਉਸ ਬ੍ਰਿਛ ਥਲੇ ਆਇ ਬੈਠਾ। ਰਾਤ ਪੈ ਗਈ ਰਾਹਿ ਭੁਲ ਗਿਆ ਬੋਲਨਿ ਕਸੈ ਨਾਹੀ।ਧੁਖਾ ਉਦਾਸਭੈ ਕਾ ਮਾਰਿਆ ਸੁੰਨ ਹੋਇ ਬੈਠਾ ਤਾਂ ਕਪੋਤ ਕੁਟੰਬੀ ਕਪੋਤੀ ਨੂੰ ਕਹਿਣ ਲਗਾ ਸੁਣ ਅਰਧਣੀ ਹਮ ਗ੍ਰਿਹਸਤੀ ਜਾਨਵਰ ਏਹ ਮਨੁਖ ਅਭਿਆਗਤਿ ਹਮਾਰੇ ਘਰ ਆਏ ਬੈਠਾ ਹੈ। ਗ੍ਰਿਹਸਤੀ ਦਾ ਧਰਮ ਹੈ ਆਏ ਕੀ ਖਾਣ ਪੀਣ ਬਿਸਰਾਮ ਕੀ ਖਬਰ ਲੈਣੀ। ਸੋ ਹਮ ਪੰਛੀ ਹਾਂ ਹਮਾਰੇ ਹਾਥ ਤੇ ਹੈ ਨਹੀਂ। ਬਿਧਾਤਾ ਨੇ ਚੁੰਚ ਦਈ ਹੈ ਸੁਣ ਸੁਦਾਇਨੀ ਏਸ ਦੀ ਖਬਰ ਦਾਣੇ ਦੀ ਕਰਿਯਾ ਚਾਹੀਯੇ। ਉਦਮ ਤੇ

ਲਛਮੀ ਮਿਲੈ ਜਿਉ ਪਖੇ ਮਹਿ ਪਉਣ॥ਜਿਉ ਫੇਰੈ ਉਦਮਕੀਏ ਬੈਠੇ ਦੇਤਾ ਕਉਣ॥ਇਤਨੀ ਕਹਿਕਰਿ ਉਡਿਆ ਹੋਰ ਏਕ ਗਾਉਂ ਬਾਤਹਾਂ ਜਾਲੀ ਬਕਰੀ ਭੇਡਾਂ ਫਉੜ ਆਗਿ ਧੁਖੇ ਥੀ ਤਹਾਂ ਜੋ ਇਕੋ ਇਕ ਬਕਰੀ ਕੀ ਮੇਙਣ ਆਗ ਵਾਲੀ ਲੇ ਉਡਿਆ ਆਪਣੇ ਆਹਲਣੇ ਪਾਸ ਤੇ ਉਸ ਪਾਰਧੀ ਕੀ ਅਗਾੜੀ ਸੁਟ ਦਿਤੀ ਆਹੀ। ਅਤੇ ਸੁਕੇ ਕਖ ਆਲਣੇ ਦੇ ਅੰਦਰ ਭੀ ਸੁਟ ਦਿਤੇ ਆਹੇ। ਦੇਖ ਕੇ ਉਹ ਮਨੁਖ ਖੁਸ਼ੀ ਹੋਇਆ ਬਾਲੀ ਅਗ ਸੀਤ ਦੂਰ ਕੀਤਾ। ਲਕੜੀਆਂ ਊਹਾਂ ਬਹੁਤ ਬੀਆਂ ਹੁਣ ਘਤੀਆਂ ਭਾਬੜ ਮਚਾਇਆ। ਪ੍ਰਭੂ ਭਾਖੀ ਥਾ ਤਾਂ ਕਪੋਤ ਬੋਲਿਆ ਹੈ। ਘਰ ਕੀ ਸਿਰਦਾਰਨ ਬਾਲ ਬਚੇ ਨੂੰ ਪਾਲ ਰਖੀ॥ਮੈਂ ਇਸਖਾਣੁ ਦਾ ਥੋੜੇ ਅਹਾਰ ਨੂੰ ਆਪਣਾ ਸਰੀਰ ਦੇਂਦਾ ਹਾਂ। ਤਾਂ ਨਾਰੀ ਬੋਲੀ ਇਹ ਧਰਮ ਮਰਨੇ ਕਾ ਮੇਰਾ ਹੈ। ਤੂ ਮਰਦ ਹੈਂ ਮੈਂ ਤੇਰੇ ਪੀਛੇ ਤੇ ਕੁਛ ਨਹੀਂ ਹੋਣੇ ਕਾ। ਨਾਰੀ ਨਰਕ ਸਰੀਰ ਹੈ ਬਿਨਾ ਪਰਖ ਇਹ ਕਾਮ। ਸਤਿ

ਗਤਿ ਦਾਤਾ ਪੁਰਖ ਹੈ ਅਵਰ ਦਾਤਾ ਰਾਮ ॥੧॥ ਤਾਂ ਪੁਰਖ ਕਹਿਆ ਨਾਰੀ ਬਿਨ ਗ੍ਰਹਿ ਇਉ ਹੈ ਜੈਸੀ ਰੋਹੀ ਦੁਆਰ। ਪੁਰਖ ਬਾਹਰ ਕਾ ਸੂਰ ਹੈ ਅੰਦਰ ਘਰ ਕੇ ਖੁਆਰੁ ॥ ੨ ॥ ਸੁਣ ਨੀਂਗਰਾ ਇਤਨੀ ਕੈਹਿਕੇ ਅਗਿ ਬਲਦੀ ਵਿਚ ਕਪੋਤੀ ਗਿਰੀ। ਗਿਰਤੀ ਹੀ ਭੁਜਿ ਗਈ ਓਹ ਮਾਸ ਹਾਰੀ ਥਾ। ਬਣਾਇ ਕੇ ਖਾਇ ਗਿਆ ਤਾਂ ਕਬੂਤਰ ਬਿਚਾਰਿਆ ਏਹ ਮਨੁਖ ਤੀਨ ਸੇਰ ਖਾਣ ਵਾਲਾ ਭੂਖਾ ਹੀ ਰਹਿਆ ਅਧਾ ਖਾਣਾ ਦੇ ਨਰ ਭੂਖ ਰਹੈ ਜੋ ਅਹਾਰੁ । ਦਾਤਾ ਐਸਾ ਨਰਕ ਜਾਇ ਕਹੈ ਵੇਦ ਮੰਝਾਰੁ। ਤਾਂ ਇਤਨੇ ਮੈ ਮੋਹ ਕੋ ਤਿਆਗਿ ਵਹੁ ਅਗਨ ਮਾਝ ਗਿਰ ਪੜਾ। ਉਸ ਪਾਰਧੀ ਨੂੰ ਹੋਸ਼ ਆਇ ਗਈ ਦਇਆ ਆਈ। ਵਿਚਾਰ ਆਈ ਧੰਨ ਏਹੁ ਪੰਛੀ ਭਗਤੀ ਵਾਲੇ ਸਰੀਰ ਮੇਰੀ ਪਾਲਨਾ ਵਾਸਤੇ ਮਾਰੇ। ਮੈਂ ਪਾਪੀ ਨੂੰ ਵਡਾ ਪਾਪ ਹੂਆ। ਹੁਣ ਸਰੀਰ ਭਾਵੇਂ ਜਾਵੇ ਮੈਂ ਭੀ ਮਨੁਖ ਦੇਹ ਹਾਂ ਤਪ ਕਰੂੰਗਾ। ਅਤੇ ਕਹਿ ਕਰ

ਪਰੇਮ ਉਮਗਿਆ ਰੁਦਨਿ ਕਰਨੈ ਲਗਾ। ਇਤਨੇ ਮੇਂ ਮਹਾਰਾਜ ਕੀ ਆਗਿਆ ਪਾਇ ਕੇ ਬਿਬਾਨ ਲੇਕਰ ਬੈਕੁੰਠ ਕੇ ਗਣ ਆਏ। ਮਹਾਰਾਜ ਕਹਿਆ ਮੇਰੇ ਲੋਕ ਨੂੰ ਸਭ ਕੁਟੰਬਿ ਪੰਛੀਆਂ ਦਾ ਅਤੇ ਓਸ ਪਾਰਧੀ ਨੂੰ ਭੀ ਲੈ ਆਵੋ। ਸਭਨਾਂ ਨੂੰ ਚੜ੍ਹਾਇ ਕਰ ਲੈ ਗਏ। ਸੁਖ ਭੋਗਣ ਲਾਗੇ। ਭਾਈ ਲੜਕੇ ਏਹ ਦੋਇ ਰਸਤੇ ਹੈਨ ।ਤੁਝ ਨੂੰ ਪੁਛਦੇ ਹਾਂ ਕੇੜਾ ਪਸੰਦ ਆਇਆ ਹੈ । ਨਹੀ ਤਾਂ ਖੁਵਾਰ ਹੋਣੇ ਭੇਖ ਬਹੁ। ਦਿਵਾਨ ਵਿਚ ਸਚ ਕਹੁ ਕਿਆ ਤੂੰ ਮੰਨੇਗਾ । ਤੇਰੇ ਸਾਧ ਭੀ ਗ੍ਰਿਹਸਤੀ ਭੀ । ਭਾਈ ਗੁਰੂ ਕੇ ਕਬੀਰ ਕਾ ਬਚਨ ਹੈਗਾ। ਚਹੁੰ ਜੁਗਾਂ ਦਾ ਸਰਦਾਰ ਕਬੀਰ ਭਗਤ ਹੈਗਾ। ਘਰ ਗ੍ਰਿਹਸਥੀ ਭੀ ਸਿਧ ਦਿਖਾਇਆ ਅਰ ਜੋਗ ਭੀ ਕਰ ਦਿਖਾਇਆ । ਕਬੀਰ ਜੈਸੀ ਉਪਜੀ ਪੇਡ ਤੇ ਤੈਸੀ ਨਿਬਹੇ ਓੜ। ਹੀਰਾ ਕਿਸ ਕਾ ਬਾਪੁਰਾ ਪੁਜੈ ਨ ਰਤਨ ਕ੍ਰੋੜ ॥

ਸੁਣ ਕਰ ਸਿਖ ਬੋਲਿਆ ਗੁਰੂ ਜੀ ਬਚਨ ਮਾਨਿਆ ਆਪ ਕਾ। ਮੈਂ ਸਿਖ ਹਾਂ ਤੁਹਾਡਾ ਗ੍ਰਿਹ-

ਸਥੀ ਮੇਰੇ ਪਾਸੋਂ ਬਨਿ ਆਵੇਗਾ ਪਰ ਮੇਰਾ ਮਨ ਵਿਰਕਤ ਹੈਗਾ। ਸਿਥਲ ਹੈ ਅੰਗ ਕੁਛ ਆਵੇਗੀ ਤਾਂ ਸਿਖਾਂ ਦੀ ਟਹਿਲ ਕਰਾਂਗਾ। ਗੁਰੂ ਜੀ ਹਸ ਕਰ ਬੋਲੇ ਕਿ ਹਜੂਰ ਟਹਿਲ ਕਰਿਆ ਕਰ ਮੇਰਾ ਭਾਰ ਗੁਰੂ ਕੇ ਵੰਡ ਲੈਣਗੇ ਭਾਈ ਪਿਛਲੇ ਜਨਮ ਤੂੰ ਸਾਡੇ ਘੋੜੇ ਦੀ ਟਹਿਲ ਪਰ ਥਾ। ਅਸਾਂ ਏਕ ਬਾਰ ਰਾਤ ਨੂੰ ਕਹਿਆ ਸੀ ਘੋੜੇ ਕੀ ਖਬਰ ਲੈਵਣੀ। ਤੇਰਾ ਨਾਮ ਸੰਤੁ ਥਾ ਤੈਂ ਝੂਠ ਹੀ ਕਿਹਾ ਹਾਂ ਜੀ ਦਾਣਾ ਘਾਹੁ ਬਹੁਤ ਪਾਇ ਦਿਤਾ ਹੈ। ਤਾਂ ਗੁਰੂ ਕਾ ਬਚਨ ਨਿਕਲਿਆ ਜਾਹਿ ਦਰਿਦਰੀਆ ਤੈਥੋਂ ਘਰ ਕਿਕਰ ਨਿਭੈਗਾ। ਸੋ ਐਸੀ ਸੁਣ ਕਰਿ ਤੂੰ ਬੋਲ ਕਰਿ ਰੋਇਕੇ ਪੁਕਾਰਿਆ ਗੁਰੂ ਜੀ ਕਿਆ ਗਰੀਬ ਮਾਰਿਆ। ਹਮਾਰੇ ਮਨ ਵਿਚ ਦਇਆ ਆਈ ਤਾਂ ਕਹਿਆ ਹਮ ਤੇਰੀ ਸਹਾਇਤਾ ਕਰਾਂਗੇ ਉਸ ਦੇਹ ਵਿਚ ਅਸੀਂ ਕਰਤਾਰ ਦੀ ਨੇਤ ਕਰ ਕਲਜੁਗ ਪਿਛਲੇ ਵਿਚ ਦੇਹਕਰਿ ਧਰਮਕੀ ਰਖਣ ਵਾਸਤੇ ਉਤਰੇ ਥੇ। ਤਾਂ ਗੁਰੂ ਪਦਵੀ ਤਪ ਕਰ

ਪਾਈ ਥੀ । ਰਹੁ ਤੇਰੇ ਕੁਟੰਬ ਕੀ ਭਲੀ ਗੁਰੂ ਨਿਬਾਹੇਗਾ। ਤਾਂ ਗ੍ਰਿਹਸਤੀ ਹੋਕੇ ਸਿਖੀ ਟਹਿਲ ਕਰਨ ਲਾਗਾ ॥ ੬ ॥ ਬੋਲੋ ਭਾਈ ਜੀ ਵਾਹਿਗੁਰੂ ਆਗੇ ਸਾਖੀ ਹੋਰ ਚਲੀ।

# ਸਾਖੀ ਸਤਵੀਂ ਚਲੀ

ਏਕ ਵੇਰ ਗੁਰੂ ਜੀ ਵਰਖਾ ਰੁਤਿ ਥੀ ਭਾਦੋਂ ਮਹੀਨਾ ਥਾ। ਅਨੰਦ ਪੁਰ ਕੇ ਬੀਚ ਗੁਰੂ ਜੀ ਕਾ ਮੰਦਰ ਥਾ। ਏਕ ਰਾਤਿ ਗੁਰੂ ਜੀ ਮੰਦਰ ਉਪਰ ਰਾਤਿ ਨੂੰ ਸੈਲ ਕਰਨ ਵਾਸਤੇ ਚੜੇ ਥੇ। ਇਕ ਸਿਖ ਗੁਰੂ ਜੀ ਕਾ ਖਿਲਾਵਾ ਲਾਹੌਰਾ ਸਿੰਘ ਥਾ। ਏਕ ਮਹਾਜਣ ਸਿਖ ਥਾ ਕਰਜ ਲੈਣ ਵਾਲਾ। ਮਾਲਕ ਘਰ ਤੇ ਗਰੀਬ ਹੋ ਗਿਆ ਥਾ। ਸੁਭਾਵ ਤੇ ਭੀ ਲਜਾਵਾਨ ਥਾ ਉਸ ਕੇ ਰੁਪੈ ਲਾਹੌਰਾ ਸਿੰਘ ਦੇਣੇ ਥੇ। ਨਿਤ ਮੰਗ ਜਾਵੇ ਓਹ ਖਾਤ੍ਰ ਮੇ ਨਾ ਰਖੈ ਆਲਾ ਟੋਲਾ ਕਰ ਛਡੈ। ਇਕ ਰਾਤ ਤੰਗ ਹੋਇਕੇ ਸਿਖਣੀਏਹ ਕਿਹਾਲਾਹੌਰਾ ਸਿੰਘ ਦੇ ਘਰ ਗਿਆ

ਜਾ ਕਰ ਗਲ ਦਾ ਬਹੁਤ ਝਗੜਾ ਕੀਤਾ। ਤਾਂ ਕਰਜੀ ਬੋਲਿਆ ਹਸਕੇ ਉਸਦੇ ਦੁਖਾਵਣ ਨੂੰ।ਸਿਖ ਸਿਖ ਦਾ ਖਾਇਕੇ ਚਿੰਤਾ ਕਰਹੈ ਦੂਰ। ਇਕ ਤੁਕ ਬੋਲੀ।ਫੇਰ ਬੋਲਿਆ ਹਸਕੇ ਓਸਦੇ ਦੁਖਾਵਣ ਨੂੰ। ਖਾਣਾ ਪੀਣਾ ਹਸਣਾ ਗੁਰੂ ਦੀਆ ਭੁਗਤਾਇ। ਦੂਜੀ ਤੁਕ ਬੋਲੀ।ਫੇਰ ਤੀਜਾ ਬੋਲਿਆ। ਜੈਸਾ ਜਿਸ ਕਾ ਲੇਖ ਹੈ ਤੈਸਾ ਬਿਧਿ ਬਨਿ ਆਇ। ਸੁਣ ਕਰ ਲਹਿਣੇਦਾਰ ਕਿਹਾ ਤੂੰ ਜੋਰ ਨਾ ਕਰੁ। ਦਰਗਹਿ ਸੋਣ ਸਜਾਈਆਂ ਝੂਠੀ ਅਮਲ ਤਿਨਾਹਿ। ਜਮੂਆ ਮਾਂਗੇ ਮਰੀਏ ਰੋਇ ਰੋਇ ਪਛਤਾਹਿ। ਤਾਂ ਕਰਜੀ ਬੋਲਿਆ ਲੇਖ ਕੋਇ ਨ ਪੁਛਸੀ ਜਾਂ ਗੁਰ ਬਖਸੰਦਾ।ਏਹ ਤੁਕ ਸੁਣੀ ਗੁਰੂ ਮਹਲ ਉਪਰ ਨੇੜੇ ਘਰ ਬਾ। ਤਾਂ ਗੁਰੂ ਜੀ ਵਿਚਾਰਿਆ ਸਿਖ ਸਾਡਾ ਅਤੇ ਧਕਾ ਕਰਿ ਰਹਿਆ ਅਤੇ ਭਾਰ ਇਸਨੇ ਗੁਰੂ ਕਿਆਂ ਦੇ ਦੀਆ। ਤੁਕ ਪੜ ਦਿਤੀ ਅਤੇ ਅਮੁਲ ਕੀਤੀ ਖੋਟਾ ਸਾਨੂੰ ਬੋਝ ਨਾ ਹੋਵੇਗਾ। ਤਾਂ ਆਪਣੇ ਸੁਭਾਇ ਆਪਣੇ ਹੀ ਸਾਬ ਬੋਲ ਸੁਣਾਇਆ।

ਪਹਿਲਾ ਉਤ੍ਰ॥ਖਾਵੈ ਖਾਇ ਨ ਦੋ੍ਹ ਕਿਛ ਰਹੀਯੇ ਬੰਧ ਹਜੂਰ॥ਦੂਜਾ ਉਤਰ॥ਜੇਸਾ ਕਰਮ ਕਰਤਾ ਕਰੈ ਤੈਸਾ ਗੁਰ ਭੁਗਤਾਇ॥ਤੀਜਾ ਉਤ੍ਰ॥ ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥ ਗੁਰ ਪੀਰ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ॥ ਸੁਣ ਕਰਿ ਸਿਖ ਦਬ ਗਿਆ। ਸਵੇਰੇ ਉਠਕੇ ਸਿਖ ਨੂੰ ਰੁਪੈ ਕਾਰਜਦੇ ਕਰਿ ਫੇਰ ਗੁਰੂ ਕੇ ਹਜੂਰ ਗਇਆ ਮਥਾ ਟੇਕ ਕਰੁ ਬੋਲਿਆ। ਗੁਰ ਤੇ ਵਿਛੜਿਆਂ ਸਿਖੂ ਲੋਭੀ ਕਾਨ ਕੁਹਾ। ਬਖਸੇ ਗੁਰ ਬਖਸੰਦ ਮਲ ਛਾਡੀ ਰੁਹਾ। ਤਾਂ ਗੁਰੂ ਜੀ ਹਸ ਕਰਿ ਬੋਲੇ। ਗੁਰ ਕੀ ਏਹ ਆਗਿਆ ਸਹੀ ਬੇਦ ਧਰਮ ਕੀ ਰੀਤ। ਸਾਖੀ ਹੋਈ ਸਮਾਪਤੀ ਸਿਖੀ ਆਵੈ ਚੀਤ ॥ ੭ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

## ਸਾਖੀ ਅਠਵੀਂ ਚਲੀ

ਸੁਣ ਗੁਰਸਿਖਾਂ ਮੁਕਤਿ ਨਾਮ ਸਭ ਸਿਖਾ ਉਪਦੇਸ। ਜੌਨਾ ਕਹੈ ਗੁਰ ਉਕਤ ਬੇਮੁਖ ਝੂਠੀ

ਭੇਸ ॥ਕਾਰਜ ਨਲੇਵੈ ਕਿਸੀਕਾ ਲਏ ਤੋ ਦੇਵੇ ਭਾਵ॥
ਸੁਖੀ ਕਰੇ ਘਰ ਸਿਖਨੀ ਭਲਾ ਦਿਖਾਵੈ ਰਾਵ ॥
ਝੂਠ ਨ ਬੋਲੈ ਝੂਠ ਨ ਸੁਨੈ ਝੂਠ ਨ ਕਰਹੈ ਪ੍ਰੀਤ॥
ਸਚੁ ਕਮਾਵੈ ਸਚੁ ਸੰਗਤੀ ਸਚੀ ਪਾਲੇ ਰੀਤਿ॥ ਸਚੁ
ਵਪਾਰੀ ਸਚੁਸੂਰਮਾ ਸਚਾ ਪੰਡਿਤਸਿਧੁ॥ਸਚੀਖੇਤੀ
ਸਚੁ ਕਸਬੁ ਸਚੇ ਰੰਗ ਪ੍ਰਬੁਧ॥ ਸਿਖ ਹੋਇ ਜੂਠਾਨ
ਖਾਵੈ॥ਸਿਖ ਹੋਇ ਧਨਤੇ ਛੁਟਕਾਵੈ॥ਸਿਖ ਪ੍ਰਸਾਦਿ
ਵੰਡਿ ਕਰਿ ਖਾਇ॥ ਨਾਗੇ ਕੇਸ ਭੋਗਨ ਸੁਪਤਾਇ ॥
ਖਾਵੈ ਗੁਰਕਾ ਨਾਮ ਜਪ ਤਾ ਪੜਿ ਲੈ ਪ੍ਰਸਾਦਿ ॥
ਨਗਨ ਨ ਦੇਖੈ ਨਾਇਕਾ ਨਾਰੀ ਰੂਪ ਨ ਯਾਦਿ ॥
ਧਨ ਪਰਹਰ ਕੋ ਛੁਵੈਨਹਿ ਨੀਚ ਜਾਤਿ ਤੇ ਦੂਰਿ॥
ਕੁਸਿਆ ਮਾਹ ਨ ਖਾਈਯੇ ਪਾਲਿਆ ਖਾਏ ਨਾ
ਸੂਰ॥ਮਲਕੋ ਛੋਡੇ ਊਚ ਰਹਿਤ ਚੀਤੇ ਪੀਛੇ ਅੰਭ ॥
ਮਲਿ ਤਿਆਗੇ ਤੇ ਮ੍ਰਿਤਕਾ ਕਰ ਪਦ ਪਾਣੀ ਹੰਭ ॥
ਸੀਤ ਨਾਇ ਯਾਮਿ ਰਹ ਰਾਤਿ ਖਾਇ ਕਰ ਵੰਡਿ ॥
ਕਹੈ ਗੁਰੂ ਗੋਬਿੰਦ ਸਿੰਘ ਜਮੂਆ ਕਰੇ ਨ ਦੰਡਿ ॥
ਪਰਜਾ ਤੇ ਨਿਆਰੋ ਮਿਲੇ ਰਹਿਤ ਬਿਹਾਰੇ ਮਾਝ ॥

ਜਗਤਿ ਜੂਠਕੇ ਛਡਿਯੇਪਹਿਰੇਰੰਗਨ ਰਾਹ॥ਸੁਰਮਾ ਅੰਜਨ ਦਿਨ ਤ੍ਰੈ ਨਗਨ ਨ ਸੇਵੈ ਅੰਗ॥ ਨਾਮ ਸਿਮਰ ਕਰਿ ਆਸਤਾ ਗੁਰੂ ਮਿਟਾਵੈ ਕੰਗ॥ਗੁਰੂ ਕੀ ਪਾਹੁਲ ਸਿਖ ਲੈ ਰਹਿਤ ਕਮਾਵੈ ਗ੍ਰੰਥ॥ ਜੋ ਬੇੜਾ ਸੋ ਸੇਵਿਆ ਔਰ ਨਾ ਭਰਮੇ ਪੰਥ। ਗੁਰੂ ਸਿਖ ਕਾ ਖਾਈਜੇ ਕੰਨਿਆ ਘਰ ਸਿਖ ਸੋਧ॥ਅਨਰਿਣ ਹਿਤ ਕਰ ਬੇਦ ਬਿਧ ਹੋਵੈ ਚਿਤ ਪ੍ਰਬੋਧ॥ਪੁਤ੍ਰ ਕੁਸੰਗੀ ਨਾ ਹੋਵੈ ਕੁਸੰਗੀ ਹੋਇ ਨ ਨਾਰ॥ਗੁਰਮੰਤ੍ਰ ਪੜਦਾ ਰਹੈ ਘਰ ਕੀ ਨਿਤਿ ਉਠਿ ਕਾਰ॥ਸਿਖ ਨ ਪੂਜਾ ਖਾਇ ਰੰਚ ਨਿਤ ਕੜਾਹਾ ਲੇਇ॥ਗੁਰੂ ਭਗਤਿ ਹੀਖਾਈਐ ਸੋ ਅਰਦਾਸੀ ਦੇਇ॥ ਪ੍ਰਸਾਦਿ ਅਰਦਾਸੀ ਬਾਂਟ ਦੇਇ ਸਭਕੋ ਸਮਤਾ ਬਾਂਟ॥ਸੋ ਪ੍ਰਸਾਦਿ ਮੈ ਈਰਖਾ ਕਰਤਾ ਤੋੜੇ ਸਾਂਦ॥ਲੋਭ ਕਰੇ ਪ੍ਰਸਾਦਿ ਮੈ ਜਮਕੀ ਖਾਵੈ ਸਾਰ॥ ਸੋ ਪ੍ਰਸਾਦਿ ਗਾਲੇ ਤਿਸ ਰੋਗ ਦੁਖੁ ਕਰ ਖੁਆਰੁ॥ ਖਾਇ ਭੁਗਤਿ ਜਾਂ ਸਮੇਂ ਸਿਖੁ ਉਠੇ ਨ ਛੋਡੇ ਬਾਇ॥ ਜੋ ਛੋਡੇ ਫਿਰ ਖਾਇ ਨਹਿ ਸੁਖੀ ਹਨ ਗੁਰਪਾਹਿ॥ਤੁਰਕਾ ਤੁਰਕਣੀ ਤੇ ਬਚੈ ਤੁਰਕਨ

ਕਰ ਹੈ ਸਿਖੁ ॥ ਚਾਰ ਬਰਣ ਗੁਰ ਭਾਈਜੋ ਖਾਇ ਖਵਾਵੈ ਭਿਖੁ॥ਭੇਖਨ ਕੀ ਬਾਨੀ ਤਜੈ ਭਜੈ ਸੀਤਲ ਭੋਗ॥ ਕਲਮਾ ਕਾ ਅੰਨ ਦੂਰ ਧਰ ਤੁਰਕਨ ਜਾਣੈ ਰੋਗ ॥ ਠਗੂਆ ਬਿਪਰ ਸਿਖ ਭੇਖ ਖੰਡਨ ਨਾਰੀ ਹੋਇ॥ਮੂਸੇ ਭਲਾ ਵੇਦ ਰਬਬਿਨ ਬਿਸਵਾ ਸਿਖ ਨ ਕੋਇ ॥ਕਰੇ ਕੜਾਹਾ ਤ੍ਰਿਭਾਵਲੀ ਸੁਚ ਪਵਿਤ੍ਰ ਤਨ ਥਾਇ॥ਗੁਰ ਪ੍ਰਸਾਦਿ ਅਰਦਾਸਿ ਕਰ ਨੰਗਾ ਭੋਗ ਨ ਆਹਿ ॥ ਜਿਤ ਕਾਰਜ ਗੁਰ ਭਾਵਹਿ ਤੇ ਹੋਵਹਿ ਭਾਵਨੀ ਪੂਰਿ ॥ ਈਹਾਂ ਸਿਦਕ ਸਾਬਤ ਭਇਆ ਆਗੇ ਸੁਖ ਭਰਪੂਰ॥ ਆਧਾ ਨਾਮ ਜੇ ਲੇਇ ਸਿਖ ਸੋ ਤਨਖਾਹੀ ਮੂੜ ॥ ਜਮ ਪੁਰ ਵਾਸਾ ਪਾਇਗੋ ਕਰ ਮਲੇਛੀ ਹੂੜ ॥ ਬਿਨਾ ਅਨੰਦ ਬਿਵਾਹਿ ਤੋ ਭੁਗਤੇ ਪਰ ਕੀ ਜੋਇ ॥ ਸੁਣ ਸਿਖਾ ਗੁਰ ਕਹੈ ਥਕੇ ਮੇਰਾ ਸਿਖ ਨ ਸੋਇ ॥ ਸਾਂਝ ਸਵੇਰੇ ਸੋਇ ਨਹਿ ਜੂਠਾ ਅਸੁਚਿ ਰਹਿ ਦੂਰ॥ ਗੁਰੂ ਨਿਕਟ ਸੋ ਸਿਖ ਹੈ ਦੇਵਨਿਰਹਿ ਹਜੂਰ॥ ਗੁਰਸਿਖ ਖੁਲੈ ਕੇਸ ਨਹਿ ਖਾਵੈ ਜੂੜਾ ਕੇਸ॥ਦਸਵੰਧ ਗੁਰੂ ਕਾ ਦੇਇ ਕੇ

ਖਾਵੈ ਕਮਾਈ ਸੇਸ॥ਦਾਤਨ ਕਰਹਿ ਪ੍ਰਭਾਤਿ ਉਠ ਇਸਨਾਨ ਕਰੈ ਗੁਰੂ ਵਾਕ ॥ ਪੜਿ ਬਾਣੀ ਮਥਾ ਟੇਕੈ ਗੁਰਸਿਖਨ ਹੋਇ ਸਾਕ॥ਦੋਇ ਗੋਤ ਕੰਨਿਆ ਤਜੇ ਨਾਨਕਦਾਦਕ ਮਾਨਿ॥ਸੋਇ ਗੁਰਮੁਖ ਸੰਤਤੀ ਸਤਿਗੁਰ ਦੇਵੇਦਾਨ॥੩੦॥ਸਵੈਯਾ॥ਮੂਏ ਹੀ ਸਿਖ ਕੋ ਬਾਂਮਵ ਕੋ ਨਿਤ ਰੋਵਤ ਨਾਹਿ ਕੜਾਹਾਕਰਾਵੈ॥ ਅਨੰਦ ਪੜੇ ਸਭ ਸੋਕ ਤਜੇ ਸਿਖ ਪੀਛੇ ਨਾਵੇਂ ਕੇ ਸ਼ਬਦ ਪੜਾਵੈ ॥ ਸੰਤ ਸੰਬੂਹਨ ਬਿਪਰ ਸਿਖਨ ਦੇਇ ਖੁਵਾਇ ਸੁ ਭੇਟ ਚੜਾਵੈ॥ ਬੇਦ ਕੀ ਰੀਤ ਕੋ ਤਿਆਗਿ ਕਰੈ ਨਾਹਿ ਕਿਰਿਆ ਕੋ ਮਾਨਸ ਸਿਖਾ ਸੜਾਵੈ ॥ ਗੁਰ ਕੀ ਛਾਪ ਸਿਰ ਕੇਸ ਕੀ ਪਹਿਲ ਦੇਇ ਉਤਾਰ ਸੋ ਵੇਮੁਖ ਜਾਨੋ ॥ ਬੇਟੇ ਕੋ ਬੰਧ ਕੇ ਛਾਪ ਮੁੰਡਾਵਤ ਜਮਦੁਖ ਭੋਗਕੇ ਪਰੇਤ ਪਛਾਨੋ ॥ ਸਾਕ ਤਜੈ ਤਿਹ ਖਾਨ ਤਜੈ ਜੋ ਪਾਲਹਿ ਤਾਂਹਿ ਸੋ ਪਾਪੀ ਹੀ ਮਾਨੈ॥ਗੋਬਿੰਦ ਸਿੰਘ ਨਿਸੰਗ ਕਹੈ ਇਹ ਵੇਮੁਖ ਤਿਆਗ ਕਿਉ ਪਾਪ ਨਸਾਨੋ ॥ ਤੁਰਕਨ ਪਾਰਸੀ ਜੋ ਪੜੇ ਜੀਵਨ ਲੀਏ ਸਿਖ॥ਤੁਰਕ ਮੀਤ

ਬਿਸਾਹ ਕਰ ਗੁਰ ਤੇ ਸਦਾ ਵੇਮੁਖ ॥ ਵਿਵਾਹ ਨਵੇ ਸਤ ਜਨਮ ਮੈਂ ਮਰਨ ਤਨ ਆਹਿ ਬਖਸ਼ਾਇ ॥ ਸੋ ਸਿਖ ਗੁਰੂ ਕਾ ਜਾਨੀਐ ਮੋਨੇ ਅੰਨ ਨ ਖਾਇ ॥ ਸਿਲ ਨ ਪੂਜੇ ਪਹਿਲੀ ਸਿਲੁ ਨ ਪਾਨੀ ਪੀਉ ॥ ਬਰਨ ਆਸ੍ਰਮ ਕੀ ਰੀਤ ਤੇ ਬਚੇ ਸੋ ਸਿਖੁ ਨ ਸੀਉ॥ ਬਹੁਤਾ ਕਰਮ ਸੰਸਾਰਕਾ ਪਿਤਾ ਪਿਤਾਮਾ ਦੇਵ ॥ ਗੁਰ ਰਖਿਆ ਨ ਮਾਰੀਏ ਸੇ ਸਿਖ ਮੇਰੇ ਸੇਵਿ॥ ਜੋ ਗੁਰ ਕੋ ਘਪ ਜਾਇਆ ਬਡਾ ਕਹੈ ਜਿਹ ਬੇਦ॥ਤਪ ਜਪ ਦਾਨੀ ਭੂਖ ਵਿਪ ਦੇਇ ਨ ਇਨਕੋ ਖੇਦ॥ ਰੋਵੈ ਬੇਦੀ ਭੇਦੇ ਦਿਨ ਰੋਵੈ ਪਾਪੀ ਲੋਗ॥ ਵੇਮੁਖ ਗੁਰ ਫਿਟਕਾਰਿਆ ਰੋਵੈ ਦੀਰਘ ਰੋਗ॥ ਮੇਰੇ ਘਰ ਜੋ ਆਇਆ ਗੁਰਸ਼ਬਦ ਸੋ ਹੇਤ॥ ਗੁਰ ਸਿਖਯਾ ਸੁਣ ਧਾਰੀਏ ਰੈਹਣੀ ਰਹੈ ਸੁਚੇਤ ॥ ਮੈਂ ਬਖਸ਼ੂੰਗਾ ਪਰ ਕਰਿ ਉਸ ਪਦ ਦਾਤਾ ਆਪ ॥ ਨ ਸ਼ੰਕਰ ਦਤ ਰਾਮਨੁ ਜੇ ਰਖ ਮਹ ਮਹ ਮਾਪ ॥ ਬਰਖਾ ਬਰਸੈ ਧਰਮ ਪਰ ਖੇਤੀ ਖੂ ਬਨਾਇ॥ ਗੁਰ ਸਨਮੁਖਿ ਸਭ ਧਰਮ ਫਲ ਦੀਨੇ ਗੁਰ ਫੁਰਮਾਇ ॥ ਮੁਕਤਨਾਮਾ

ਜਨ ਤੀਰਥੁ ਮੁਕਤਿ ਸਰ ਨਾਇ। ਬੁਰੇ ਕਰਮ ਤੇ ਛੂਟਿ ਕਰਿ ਗੁਰ ਘਰ ਮੂਰ ਕਰਿ ਜਾਇ। ਬੈਠ ਬਤਾਲੀ ਫਲ ਸੁਣੈ ਸੁਣ ਸਿਖ ਦੀਨੇ ਤੋਹਿ। ਦੂਗਣੀ ਛੋਡਿ ਜੂਨਿ ਕੋ ਜਿਉ ਸਮੀਰ ਬਖਸੋਇ। ਤਾਂ ਗੁਰੂ ਜੀ ਕਹਿਆ ਨਿਹਾਲ ਭਾਈ ਨੀਂਗਰਾ ਬਿਗਾਸ। ਰਹਿਤ ਸਿਖ ਕੀ ਰਹੈ ਵੀ ਸੰਸਾਰ ਕੀ ਸੁਨਣੀ ਮੰਨਣੀ ਨਹੀਂ ॥ ੮ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

## ਸਾਖੀ ਨਾਵੀਂ ਚਲੀ

ਏਕ ਵੇਰ ਗੁਰੂ ਜੀ ਪ੍ਰਭਾਤਿ ਉਠ ਕਰਕੇ ਬੈਠੇ ਥੇ। ਤਾਂ ਇਕ ਸਿਖ ਨੰਗਾ ਦਮ ਚੜਿਆ ਹੋਇਆ ਆਇਆ। ਭਾਗਤਾ ਹੀ ਹਸੀ ਜਾਂਦਾ। ਗੁਰੂ ਜੀ ਬੋਲੇ ਸਿਖਾ ਸੁਖ। ਮਥਾ ਟੇਕਕੇ ਸਿਖ ਬੋਲਿਆ ਜੀ ਸਚੇ ਪਾਤਿਸ਼ਾਹ ਮੈਂ ਵਣਜਾਰਾ ਸਿਖ ਹਾਂ। ਅਚਰਜ ਦੇਖਿ ਆਇਆ ਹਾਂ। ਏਕ ਮੋਮਨੀ ਨੇ ਸਿਖਣੀ ਵਸ ਕਰ ਰਖੀ ਹੈ ਐਸਾ ਮੰਤਰ ਕੋਈ ਪੜਿਆ

ਹੈਸੂ। ਜੋ ਓਸੇ ਦੀ ਬਾਤ ਬੋਲਦੀ ਹੈ। ਕੈਂਹਦੀ ਹੈ ਮੈਂ ਸਿਖਣੀ ਨਹੀਂ ਰੈਹਣਾ। ਅਸੀਂ ਸੁਖਾਂ ਸੁਖ ਰਹੇ ਹਾਂ। ਗੁਰੂ ਜੀ ਬੋਲੇ ਮਰੀਦੀ ਸਿਖ ਹੋਗੁ। ਸੂੰਨੀ ਖਾਂਦਾ ਹੋਗ। ਤਾਂ ਸਿਖ ਨੇ ਬੇਨਤੀ ਕੀਤੀ ਗੁਰੂ ਜੀ ਬਖਸ਼ੀਏ ਮੇਰੀ ਭਾਨਜੀ ਹੈਗੀ ਤੇ ਗੁਰੂ ਜੀ ਮੈਂ ਤੇ ਮੇਰੀ ਭੈਣ ਆਦਿ ਸਿਦਕੀ ਹਾਂ। ਅਤੇ ਨਾਨਕੀ ਦਾਦਕ ਸਿਖ ਹਾਂ। ਬਚਨਿ ਹੋਇਆ ਮੁਕਤਿਸਰ ਇਸਨਾਨ ਕਰਾਵੇ। ਕੁਰਹਿਤ ਦੂਰ ਹੋਵੇਗੀ। ਮੁਕਤ ਨਾਮਾ ਸੁਣਾਵੇ ਚਾਲੀ ਪਾਠ ਜਪੁਜੀ ਸੁਨਾਵੇ। ਵਾਹਿਗੁਰੂ ਜੀ ਸਹਾਇ। ਆਠ ਅਖਰ ਲਿਖਕਰ ਨਿਚੰਦੇ ਐਤਵਾਰ ਗਲ ਅਥਵਾ ਸਿਰ ਬੰਨੋ ਸੁਰਤ ਟਿਕਾਣੇ ਹੀ ਆਵੇਗੀ। ਭੂਤ ਕਾ ਸਾਇਆ ਭੱਜਾ ਨਸ ਜਾਵੇਗਾ। ਸਿਖੀ ਸਾਬਤ ਰਖਣੀ ਭਾਈ ਰੈਹਣੀ ਭੀ ਭਲੀ ਹੈ ਭੇਖੁ ਕੁਛ ਭਲਾ ਨਹੀਂ। ਗੁਰੂ ਨੂੰ ਸਿਦਕ ਸਿਖੀ ਪਿਆਰੀ ਹੈ, ਗੁਰੂਜੀ ਕੁਛ ਭੇਟਕੇ ਧਨ ਕੇ ਭੀ ਲੋਭੀ ਨਹੀਂ। ਜੋਧ ਲੋਭ ਤੇ ਕੁਰੈਹਤੀ ਨੂੰ ਬਖਸੇਂਗੇ। ਸੋ ਸਿਖ ਨਹੀਂ ਗੁਰੂ ਕਾ ਚੋਰ ਹੈ ਓਸਦੀ ਸਿਖੀ

ਗੁਰੂ ਜੀ ਕੇ ਹਜ਼ੂਰ ਨ ਪਾਵੈਗੀ। ਮਥਾ ਟੇਕ ਕੇ ਤਾਂ ਸਿਖ ਘਰ ਗਿਆ । ਗੁਰ ਬਚਨ ਤੇ ਜਿਉਂ ਕੀਤਾ ਤਿਉਂ ਬਣ ਗਈ। ਏਕ ਦਿਨ ਗੁਰੂਜੀ ਓਸ ਦੇ ਘਰ ਗਏ ਥੇ ਜੁਮੜ ਖੇੜੇ ਤਾਂ ਸਿਖਣੀ ਮਥਾ ਟੇਕਿਆ ਆਨਿ। ਬੋਲ ਕੇ ਸੁਣਾਇਆ ਗੁਰੂ ਜੀ ਮੈਂ ਮੁਸਲਮਾਨ ਵਸ ਕਰੁ ਛਡੀ ਸਾਂ। ਪਛਤਾਵਨੀ ਹਾਂ। ਬਚਨ ਕੀਤਾ ਸਿਖਣੀਏ ਅੰਗ ਸੰਗ ਬਗੈਰ ਪਾਪ ਨਹੀਂ ਹੁੰਦਾ। ਚਾਰ ਮੰਮਿਆਂ ਦਾ ਵਿਸਾਹ ਨਹੀਂ ਕਰਨਾ । ਮੁਸਲਮਾਨ ਮਤ੍ਰੇਈ ਮਖੀ ਮਨ ਦਾ। ਪੁਛਣ ਲਗੇ ਸਿਖਣੀਏ ਸਿਦਕ ਆਪਣਾ ਸੁਣਾਇ । ਤਾਂ ਬੋਲੀ ਗੁਰੂ ਕੀ ਟਹਿਲ ਅਤੇ ਸਿਖਾਂ ਦੀ ਟਹਿਲ ਕਰਨੀ ਹਾਂ ਆਪਣੇ ਹਥੀਂ ਟਹਿਲ ਕਰਨੀ ਅਤੇ ਪ੍ਰਤੀਤ ਕਰਨੀ। ਮੇਰੀ ਓਟ ਆਸਰਾ ਗੁਰੂ ਜੀ ਤੁਸੀਂ ਹੀ ਹੋ ਬਖਸ਼ ਲੈਣਾ । ਸਣੇ ਸਿਖ ਸਿਖਣੀ ਟਹਿਲ ਕੀਤੀ ਬਹੁਤ ਅਤੇ ਭੇਟ ਦੇਇ ਕੇ ਮਥਾ ਟੇਕਿਆ। ਗੁਰੂ ਜੀ ਖੁਸ਼ੀ ਕੀਤੀ । ਅਤੇ ਬਚਨਿ

ਕੀਤਾ ਸਿਖਣੀਏ ਤੇਰਾ ਬੇਟਾ ਹੋਵੇਗਾ ਅਤੇ ਸਤਵੇਂ ਗੁਰੂ ਜੀ ਕਾ ਸਿਖੁ ਸੰਗਤੀ ਸਿੰਘ ਕੀ ਮੇਹਲ ਬਸ ਕੇ ਉਧਰੇਗੀ ॥੯॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ ।

# ਸਾਖੀ ਦਸਵੀਂ ਚਲੀ

ਏਕ ਵੇਰ ਗੁਰੂ ਜੀ ਕੇ ਹਜੂਰ ਰਾਗੀਆਂ ਨੇ ਕੀਰਤਨ ਕੀਤਾ ਅਰ ਬੈਰਾਗ ਕਰ ਗੋਪੀ ਚੰਦ ਦੀ ਵਾਰ ਗਾਵੀ । ਪ੍ਰੀਤ ਕਰ ਖਾਲਸਾ ਖੁਸ਼ੀ ਹੋਇਆ। ਸਵੇਰ ਕਾ ਸਮਾਂ ਬਾ ਸਬਦ ਸਾਜ ਕੰਠ ਪ੍ਰੇਮ ਏਕ ਹੋ ਗਈ । ਏਕ ਰਾਗੀ ਸਿਖਦਾ ਗੁਰੂ ਜੀਕੀ ਬਾਣੀ ਬਿਨਾਂ ਪ੍ਰਤੀਤ ਨਹੀਂ ਕਰਦਾ। ਸੋ ਉਠਕੇ ਬੋਲਿਆ ਭਲਕੇ ਦੀਵਾਨ ਵਿਚ ਆਇਆ ਬੋਲਿਆ। ਗੁਰੂ ਜੀ ਮੇਰੀ ਪੁਕਾਰ ਹੈ। ਗੁਰੂ ਜੀ ਕੇ ਸਿਖ ਰਾਗ ਬੇਸਿਦਕੀ ਹੋ ਗਏ ਹੈਨ। ਗੁਰੂ ਕੀ ਬਾਣੀ ਛਡਕੇ ਗੋਪੀ ਚੰਦ ਦਾ ਝਗੜਾ ਅਰੰਭ ਬੈਠੇ ਅੰਮ੍ਰਿਤ ਵੇਲੇ । ਗੁਰੂ ਜੀ ਕੇ ਸ਼ਬਦ ਬਾਝੋਂ ਹੋਰ ਕਚੀ ਬਾਣੀ

ਇਨ੍ਹਾਂ ਸਿਖਾਂਜਾਣ ਸੁਣਕੇ ਬਾਣੀਛਡਕੇ ਕੀਰਤਨ ਵੇਲੇ ਕਿਉਂ ਹੋਰ ਪੜਿਆਾਤਾਂ ਬਚਨ ਹੋਯਾ ਭਾਈ ਸਾਂਈ ਲੋਕਾ ਸਿਖ ਵਿਚ ਅਤੇ ਗੁਰੂ ਵਿਚ ਭੇਦ ਨਹੀਂ ਨੂੰ ਸਿਖ ਸੇਵਕ ਭਗਤ ਸਭ ਨਾਮ ਬੈਰਾਗੀ ਸਾਸ ਸਾਸ ਸਮਾਲਦੇ ਹਨ ਕਰਤਾਰਿ ਨੂੰ ਅਤੇ ਸਿਖੀ ਦੂਰ ਹੈ। ਧੰਨ ਗੋਪੀ ਚੰਦ ਜਿਨ ਚੌਦਾਂ ਸੈ ਰਾਣੀ ਅਤੇ ਰਾਜਦਾ ਮੋਹਿ ਤਿਣਕੇ ਕੀ ਨਿਆਈਂ ਤੋੜ ਸੁਟਿਆ। ਤਪ ਕਰ ਸਿਧ ਹੋਇਆ ਗੋਰਖ ਨਾਥ ਕੇ ਚਰਨੀ ਲਗ ਉਧਰਿਆ। ਤੁਸੀਂ ਸਭਿ ਸਿਖ ਹਜੂਰ ਬੈਠਦੇ ਹੋ ਅਤੇ ਮਨ ਘਰ ਕੀਆਂ ਕਾਣੀਆਂ ਕੁਸੋਹਣੀਆਂ ਕੁਲਹਿਣੀਆਂ ਵਿਚ ਸਿਖਣੀਆਂ ਦੇ ਹੈਗਾਕੁਛ ਗੁਰੂਕੇ ਘਰੋਂ ਹਥਿਲਗੇ ਤਾਂ ਘਰ ਜਾਈਏ ਲੈਕਗ ਤੁਸੀਂ ਕੀਕਰ ਗੋਪੀਚੰਦ ਦੀ ਰੀਸ ਕਰਦੇ ਹੋ। ਗੁਰੂ ਸਭ ਕਾ ਸਾਂਝਾ ਹੈਗਾ। ਵੈਰਾਗ ਵਾਲਿਆਂ ਦਾ ਜਿਸ ਬਾਣੀ ਨਾਲ ਬੈਰਾਗ ਅਤੇ ਸਾਂਤ ਗਯਾਨ ਪ੍ਰਾਪਤ ਹੋਵੇ। ਸੋ ਬਾਣੀ ਗੁਰੂ ਕੀ ਬਾਣੀ ਸਮਾਨ ਹੈ। ਵੇਦ ਵਾਕ ਭੀ ਬਿਅਰਥ

ਤਿਆਗਣਾ ਦੇਵਤਾਕੀ ਬਾਣੀਅਖਰਭੀ ਛੋਡੀਐ॥
ਸਾਰ ਵਾਲਾ ਵਾਕ ਬਾਲਕ ਕਾ ਭੀ ਮੰਨਣਾ॥੧੦॥
ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

# ਸਾਖੀ ਯਾਰਵੀਂ ਚਲੀ

ਏਕ ਵੇਰ ਗੁਰੂ ਜੀ ਕੇ ਅਗਾੜੀ ਦਿਵਾਨ ਵਿਚ ਸਿਖ ਸਬਦ ਦੀ ਭਾਵਨਾ ਵਾਲਾ ਬੋਲਿਆ ਗੁਰੂ ਜੀ ਸਚੇ ਪਾਤਿਸ਼ਾਹ ਮੇਰੀ ਫਰਿਆਦ ਹੈ ਰਾਗੀਆਂ ਸਿਖਾਂ ਕੀ ਜੀ। ਪਾਤਿਸ਼ਾਹ ਪ੍ਰਭਾਤ ਮੈਂ ਸੁਖਮਨੀ ਪੜਦਾ ਸਾਂ ਇਕ ਅਸਟਪਦੀ ਰਹਿੰਦੀ ਸੀ। ਮੈਂ ਕਹਿ ਰਹਿਆ ਭੋਗ ਪਾਇ ਲੇਵਾਂ ਤਾਂ ਤੁਸੀਂ ਪਿਛੋਂ ਕੀਰਤਨ ਕਰਨਾ। ਮੇਰੇ ਕਹਿੰਦਿਆਂ ਹੀ ਸਬਦ ਪੜਨ ਲਗੇ। ਮੈਨੂੰ ਭੋਗ ਭੀ ਪਾਵਨ ਨ ਦਿਤਾ, ਮੈਂ ਕਹਿਆ ਹਜੂਰ ਫਰਿਆਦ ਕਰਕੇ ਤਨ ਖਾਹੀਆ ਕਰਾਵਾਂਗਾ। ਸਚੇ ਪਾਤਿਸਾਹਿ ਮੇਰਾ ਨਿਆਇ ਕਰਨਾ ਜੀ। ਤਾਂ ਗੁਰੂ ਜੀ ਹਸ ਕਰ ਬੋਲੇ ਭਾਈ ਸਿਖਾ ਤਿੰਨਾਂ ਸਿਖਾਂ ਨੂੰ ਰਾਗੀਆਂ ਨੂੰ

ਤਨਖਾਹਿ ਨਾਹਿ। ਹਰਿ ਜਸੁ ਸੁਨਤੇ ਬਾਤ ਚਲਾਵੇ। ਵਹੁ ਤਨਖਾਹੀਆ ਵਡਾ ਕਹਾਵੈ। ਭਾਈ ਸਿਖਾ ਤੂੰ ਸੰਗਤ ਨੂੰ ਚਬੀਣੀ ਛਕਾਵਦਾ ਸੈਂ ਅਤੇ ਰਾਗੀ ਲਗੈ ਪ੍ਰਸਾਦਿ ਛਕਾਵਨ। ਇਨ੍ਹਾਂ ਨੂੰ ਗੁਰੂ ਕੀ ਖੁਸ਼ੀ ਹੋਈ। ਕਲਜੁਗ ਕੀਰਤਨ ਨਾਮ ਅਧਾਰ। ਭਾਈ ਜੋ ਕੋਈ ਗੁਰੂ ਕੀ ਭਵਾਨੀ ਕਰਕੈ ਸਬਦ ਕੀਰਤਨ ਪੜੇਗਾ। ਸੋ ਸੰਸਾਰ ਤੇ ਮੁਕਤ ਹੋਵੇਗਾ ਗੁਰੂ ਨਾਨਕ ਬਣ ਆਵੇਗੀ। ਬੰਧਨ ਸਭ ਟੂਟੈਗਾ ਗੁਰ ਪ੍ਰਸਾਦ। ਸੰਗਤਿ ਸਭ ਨਿਸਚੇ ਤੇਰੇ ਗੁਰੂ ਕੀ ਸਰਣੀ ਆਇ ਈਹਾ ਭੁਗਤ ਆਗੈ ਮੁਕਤ ਮਾਰਗ ਬੇਦ ਬਤਾਇ ॥ ੧੧ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

## ਸਾਖੀ ਬਾਰਵੀਂ ਚਲੀ

ਏਕ ਦਿਨ ਇਕ ਸਿਖ ਓਅੰਕਾਰ ਪੜਦਾ ਸੀ ਓਨ ਤੁਕ ਪੜੀ ਕਰਤੇ ਕੀ ਮਿਤਿ ਕਰਤਾ ਜਾਣੈਕੇ ਜਾਣੇ ਗੁਰ ਸੂਰਾ। ਗੁਰੂ ਕੇ ਸੁਣਕੇ ਬੋਲੇ ਏਸ ਸਿਖ

ਨੂੰ ਮਾਰੇ ਲਾਠੀ ਤੇ ਪਕੜ ਲਿਆਵੇ। ਤਾਂ ਪਕੜ ਆਣਿਆ। ਤਾਂ ਗੁਰੂ ਜੀ ਬੋਲੇ ਦੂਰ ਬੈਠਾਇ ਛੋਡੋ ਤਾਂ ਸਿਖ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਏਸ ਸਿਖ ਨੂੰ ਗੁਰੂ ਜੀ ਕਿਉਂ ਮਰਵਾਇਆ ਹੈ। ਗੁਰੂ ਜੀ ਕਹਿਆ ਜੋ ਮੇਰੀ ਬਾਣੀ ਦੀ ਇਕ ਤੁਕ ਭੀ ਪੜੇਗਾ ਸੋਉਧਰੇਗਾਏਸਸਿਖ ਓਅੰਕਾਰ ਪੜਿਆ ਅਤੇ ਮਾਰ ਖਾਈ। ਤਾਂ ਉਧਾਰ ਕੈਸਾ ਹੋਵੇਗਾ। ਤਾਂ ਹਸ ਬੋਲੇ ਭਾਈ ਬਾਣੀ ਖੋਜ ਕੈ ਨਹੀਂ ਪੜੀ। ਬੁਲਾਵੋ ਸਿਖਨੂੰ ਬੁਲਾਇਆ ਤਾਂ ਗੁਰੂ ਜੀ ਕਹਿਆ ਸਿਖਾ ਪੜ। ਸਿਖ ਲਗਾ ਪੜ੍ਹਨ ਤਾਂ ਤੁਕ ਤਿਵੈ ਪੜੀ ਤਾਂ ਬਚਨ ਹੋਇਆ। ਤੁਕ ਇਵੇ ਪੜ। ਕਰਤੇ ਕੀ ਮਿਤਿ ਕਰਤਾ ਜਾਣੈਕੈ ਜਾਣੇ ਗੁਰ ਸੂਰਾ। ਭਾਈ ਇਸ ਕਾ ਅਰਥੁ। ਕਰਤੇ ਕੀ ਵਡਿਆਈ ਕਰਤਾ ਜਾਨਦੇ ਹੈਨ। ਜੋ ਜੀਅ ਸੰਸਾਰੀ ਸੁਣ ਕਹਿੰਦੇਹੈਨ।ਨਹੀਂ ਤਾਂ ਅੰਧੇਰ ਹੋ ਜਾਂਦਾ ਜਾਂ ਗੁਰੂ ਕੇ ਨ ਜਾਣਦੇ। ਏਨ ਸਿਖ ਕਕੇ ਅਖਰ ਨੂੰ ਇਕ ਲਗ ਪੜੀ।ਉਸਕਾ ਅਰਥ ਕਰਤੇ ਕੀ ਵਡਿਆਈ

ਕਰਤਾ ਹੀ ਜਾਣੈ। ਗੁਰੂ ਸੂਰੇ ਕਿਆ ਜਾਣੈ। ਏਹ ਅਨਰਥ ਹੋਇਆ ਤਾਂ ਗੁਰੂਕੀ ਸਰਣ ਕਿਉਂ ਜਾਣਾ ਹੈ। ਬਾਕੀ ਸਿਖੋ ਸੁਧ ਬਾਣੀ ਪੜੇਗਾ ਸੋ ਨਿਹਾਲ ਹੋਵੇਗਾ।ਜੇ ਕੁਸੁਧ ਹੋਵੇ ਤਾਂ ਫੇਰ ਸੁਧ ਕਰ ਪੜ੍ਹਨੀ ਵਗਾੜੀ ਵਸਤਿ ਤਾਂ ਘਰਕੇ ਸਵਾਰ ਲੈਂਦੇ ਹੈਨ। ਅਤੇ ਬਾਣੀ ਨਹੀਂ ਸੁਧਕਰਿਪੜਦਾ।ਤਾਂ ਭਾਵਨਾ ਬਿਹੀਨ ਏਹੀ ਕਹੀਦੇ ਹੈਨ। ਤੁਕ ਪੜੀ ਅਕਾਲ ਉਸਤਤਿ ਕੀ ਭਾਵਨਾ ਬਿਹੀਨ ਜਕਜਾਰੇ ਹੀ ਮਰਤ ਹੈ।ਭਾਈ ਸਿਖੀ ਪੰਜ ਤਰ੍ਹਾਂ ਦੀ ਹੈ। ਏਕ ਧੰਧੇ ਕੀ ਸਿਖੀ ਦੂਸਰੀ ਦੇਖਾ ਦੇਖੀ ਸਿਖੀ। ਤੀਸਰੀ ਹਿਰਸਾ ਹਿਰਸੀ ਸਿਖੀ। ਚੌਥੀ ਸਿਦਕ ਸਿਖੀ। ਪੰਜਵੀਂ ਭਾਵ ਦੀ ਸਿਖੀ। ਧੰਧੇ ਦੀ ਏਹ ਲੋਕ ਕਹੈ ਨਾਹੀ ਨਿਗੁਰਾ ਹੈ। ਭਾਈਚਾਰੇ ਚਲਣ ਦੀ ਦੇਖਾ ਦੇਖੀ। ਏਕ ਸਿਖ ਹੋਇਆ ਕੋਈ। ਉਸਦੇ ਘਰ ਪਦਾਰਥ ਬਹੁਤ ਹੋਗਿਆ। ਧਨ ਦੂਧ ਪੁਤ੍ਰ ਆਦਿਕ। ਦੇਖ ਕੇ ਚਾਹ ਵਾਲਾ ਹੋਰ ਭੀ ਲੋਭ ਕਰਿ ਪਦਾਰਥਾਂ ਦੇ ਸਿਖ ਹੋ ਗਏ ਅਨ ਪਦਾਰਥਾਂ ਦੀ ਲੋੜ ਰਹੀ

ਗੁਰੂ ਨਾਲ ਸਬਦੀ ਪਰਚਾ ਨ ਲਗਾ । ਤੀਜੀ ਹਿਰਸੀ ਬਹੁਤੇ ਜੋ ਕਰਨਾ ਸੋ ਕਰਨਾ । ਆਪਣੀ ਸੋਝੀ ਅਤੇ ਰਹਿਤ ਨ ਸਿਖੀ ਨ ਸੰਗਤ ਵਿਚ ਬੈਠਾ ਪਾਹੁਲ ਗੁਰੂ ਕੀ ਭੇਦ ਨ ਜਾਨਿਆ। ਸਤਿਗੁਰੂ ਪੂਰਨ ਜਿਨਾਂ ਕੇ ਤਿਨ ਕੀ ਪੂਰੀ ਆਸਾ । ਨਾਨਕ ਜਪੀਐ ਨਾਮ ਨਿਤ ਸਿਮਰੋ ਸਾਸ ਗਿਰਾਸਾ ॥੧੨॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ ।

# ਸਾਖੀ ਤੇਰਵੀਂ ਚਲੀ

ਤਾਂ ਪੀਛੇ ਪੁਛਿਆ ਸੰਗਤਿ ਗੁਰੂ ਜੀ ਕੀ ਪਾਤਿਸ਼ਾਹ ਪਾਹੁਲ ਕਾ ਭੇਦ ਗੁਣ ਕਹੀਏ । ਤਾਂ ਗੁਰੂ ਜੀ ਬੋਲ ਕੇ ਖਿਆਤ ਸੁਣਾਇਆ। ਭਾਈ ਇਕ ਮੰਤ੍ਰ ਹੈ ਦੂਸਰਾ ਜੰਤ੍ਰ ਹੈ ਤੀਜਾ ਤੰਤਰ ਹੈ । ਮੰਤ੍ਰ ਸਤਿਨਾਮ।ਜੰਤ੍ਰ ਵਾਹਿਗੁਰੂ ਅਖਰੋਂ ਕਾ ਜੋੜ। ਤੰਤ੍ਰ ਜੁਲਮਹਟਾਨਾ। ਲੋਹ ਸ਼ਸਤ੍ਰ। ਜਲ ਬਰਣ ਦੀਆ। ਸ੍ਰੀ ਮਿਸਟ ਇੰਦ੍ਰ ਨੇ ਦੀਆ । ਲੋਹਾ ਜਮੈ ਨੇ ਦੀਆ।ਤਾਂ ਸਾਂਤਿ ਦੀ ਅਵਧਿ ਹੋਵੈ ਸਿਖ

ਨੂੰ। ਭੋਗਣ ਚਾਹ ਮਿਸਟਾਨ ਭੋ ਸ਼ਸਤ੍ਰ ਕੀਤਾ ਤਾਂ ਜੁਧ ਮਾਂਝ ਤੇਜ ਸੂਰਮਾ ਹੋਵੇਗਾ । ਚਰਨਾਂ ਦੀ ਪਾਹੁਲ ਤੇ ਸੇਵਾ ਕੀ ਪ੍ਰੀਤ ਹੁੰਦੀ ਸੀ। ਸੋ, ਗੁਰੂ ਕੀ ਇਛਿਆ ਕੀ ਬੀ ਜਬ ਖੰਡਾ ਧਾਰ ਪਾਹੁਲ ਛਾਪ ਦੇਵੀ ਕਾ ਧਿਆਨ। ਪਰੇਮ ਕੇ ਨਿਰਬਾਣ ਸਵਈਯੇ ਦਾਸ ॥ ੧੦ ॥ ਅਨੰਦ ਜੀ ਸਾਂਤ ਹੋਇਗਾ । ਜਪ ਪਉੜੀ ਮੋਖ ਹੇਤ । ਚਾਰ ਪਦਾਰਥ ਪਾਹੁਲ ਤੇ ਹੋਵੇਗੀ। ਪਹਿਲਾ ਦੋਨਾ ਬਿਨਾ ਤੇਰੀਆ ਕੇਸ । ਸੁਣੋ ਭਾਈ ਸਿਖੋ ਮਾਤਾ ਹਮਾਰੀ ਮਾਈ ਗੁਰੂ ਜੀਬੀ ਪੁਛਿਆ ਸੀ ਸੋ ਕਹਿਆ ਸੀ ਤਾਂ ਸਿਖਾਂ ਪੁਛਿਆ ਗੁਰੂ ਦੇਵੀ ਜੀ ਕੀ ਸਕਤਿ। ਅਥਵਾ ਗੁਰੂ ਕੀ ਸਕਤਿ ਬਚਨ ਹੋਇਆ ਪ੍ਰਸਾਦਿ ਖੁਸ਼ੀ ਹੀ ਬਣਦੀ ਹੈ। ਗੁਹਜ ਕੇਹਣਾ ਬਣਦਾ ਨਹੀਂ। ਪਰ ਗੁਰੂਨੂੰ ਸਰਧਾ ਵਾਲਾ ਸਿਖ ਪੁਛੇ ਤਾਂਕੇਹਣਾ ਬਣਦਾਸਦਾ ਹੀ ਸੁਣੋ ਭਾਈ ਸੰਗਤੇ ਗੁਰੂ ਕੇ ਘਰ ਵਿਚ ਏਕਤਾ ਹੈ।ਭੁਲ ਕਰ ਭਰਮ ਭੇਦ ਨਹੀਂ ਕਰਨਾ। ਗੁਰੂ ਕੇ ਏਕ ਜਾਮਾ ਪਹਿਰਿਆ ਸੀ। ਤਾਂ ਉਸ ਵੇਲੇ ਤਪ

ਕਰਨ ਵਾਸ ਤੇ ਬਿੰਦਾਚਲ ਅਰਣ ਮਾਝ ਥੇ। ਉਸ ਮਨੰਤ੍ਰ ਵਿਚ ਬਿੰਦਾਚਲ ਊਮਾਂ ਊਹਾਂ ਤਪ ਕਰ ਰਹੀ ਥੀ। ਬ੍ਰਹਮਾ ਕੇ ਕਹੈ ਤੇ ਦੇਵਤੇ ਉਸਤਤ ਕਰਕੇ ਲੈ ਗਏ ਥੇ। ਦੈਂਤ ਦਾਨਵ ਅਜੀਤ ਤ੍ਰਿਲੋਕੀ ਕਾ ਕਾਜ ਲੈ ਲਿਆ ਥਾ । ਬਹੁਤ ਬਰਸ ਜੁਧ ਭਵਾਨੀ ਕਰਦੀ ਥਕ ਰਹੀ ਰਕਤ ਬੀਜ ਕੇ ਵਧਤੇ ਕਾ ਜਤਨ ਕੀਆ ਪਰ ਅਸੁਰ ਰਕਤ ਤੇ ਵਧਤੇ ਜਾਵੈਂ ਨਾਵੈਂ ਅੰਕ ਉਪਰ ਸੇ ਬਿੰਦੀ ਕੀ ਗਿਣਤੀ ਕਰੀ ਰਿਖੀਸ਼ਰ ਨੇ । ਜਿਤਨੇ ਰਕਤ ਤੇ ਜਨਮੇ ਮਾਰੇ। ਤਬ ਰਕਤ ਕਾ ਪਾਣੀ ਮਾਨੋ ਪਰਲੈ ਹੂਈ ਥੀ। ਸਰਿਸਟੀ ਸੁੰਨ ਹੂਈ ਜੈਸੇ ਪਤਰ ਜਲ ਮੈ ਰੈਂਹਦੇ ਹੈਨ ਤਾਂ ਦੇਵੀ ਦੇ ਗੁਣ ਭਾਗ ਗਏ। ਕਈ ਲੜਕੇ ਕਈ ਅਨਲਮੇ । ਤਾਂ ਦੇਵੀ ਅੰਤਰਿ ਧਿਆਨ ਹੋਇਕੇ ਬਿੰਦਾਚਲ ਪਰ ਸੂਰਤ ਬਣ ਗਈ। ਅਸੁਰ ਲਗੇ ਤਪਣ। ਤਬ ਊਹਾਂ ਤਪਸੀ ਪਾਸ ਜਾਇਕੇ ਸਭੇ ਦੈਤ ਲਗੇ ਕਹਿਣ । ਹਾਇ ਹਾਇ ਨਾਰੀ ਕੌਣ ਲੈ ਗਿਆ।ਤਾਂ ਤਪਸੀ ਬੋਲਿਆ

ਅਰੇ ਬਕਬਾਦ ਨਾ ਕਰੋ। ਸਕਤਿ ਸਦਾ ਹੀ ਪੂਰਨ ਹੈ। ਸੁਣਿ ਕਰਿ ਮਤਿ ਵਾਲੇ ਉਝੜ ਮਨਮੁਖਿ ਮਰਿ ਮਰਿ ਤਪਸੀ ਸੁ ਮੁੰਡਨੋ ਮਾਰਨ ਦੌੜੇ। ਤਾਂ ਤਪਸੀ ਵਿਚਾਰਿਆ ਮੇਰੇ ਕਲੇ ਦਾ ਧਰਮ ਨਹੀਂ ਜੁਧ ਦਾ। ਹਮ ਬ੍ਰਾਹਮਣ ਬ੍ਰਹਮ ਪਰਾਇਣ ਹਾਂ। ਤਾਂ ਮਿਰਗ ਸ਼ੇਰ ਕੀ ਛਾਲਾ ਥੀ ਹੰਕਾਰੀ ਅਤੇ ਤੇਜ ਪੁੰਜ ਪੁਰਖ ਨਿਕਾਸ ਕੇ ਜੁਧ ਕੀਤਾ। ਦਸ ਲਖ ਪੰਜ ਹਜਾਰ ਬਰਸ ਤਾਂ ਦੇਵੀ ਉਠੀ ਮੂਰਤਤੇ ਕੂਹ ਕਰਿ ਅਸੁਰ ਖਪਾਏ। ਉਸ ਪੁਰਖ ਨੂੰ ਕਹਿਆ ਹੇ ਤਪਸੀਕੇ ਤਬ ਤੁਧ ਮੇਰੀ ਸਹਾਇਤਾ ਕਰੀ ਹੈ। ਮੈਂ ਭੀ ਏਕ ਬੇਰ ਤੁਮਾਰੀ ਬੁਲਾਈ ਆਵਾਂਗੀ। ਮਾਗ ਵਰ ਪ੍ਰਸੰਨ ਹੋਈ ਹਾਂ। ਤੇਰਾ ਪਾਪ ਇਹੀ ਰਹੇ ਦੁਸ਼ਟ ਦਮਨ ਨਾਮ ਤੇਰਾ ਹੂਆ। ਏਹ ਸਭ ਸੰਗਤ ਤੇਰੀ ਹੁਈ ਤੂੰ ਮੇਰਾ ਹੀ ਸਰੂਪ ਰਖੀਂ। ਤਾਂ ਪੂਰਨ ਬੋਲਿਆ ਨਾਮ ਸਿੰਘ ਕੇਸ ਖੁਲੇ। ਕਟਿ ਤਾਗੇ ਬਿਨਾ ਸਸਤ੍ਰਿ ਕਾਤੇਜੁ ਅਰ ਜੋਰਦਨਾ ਅਰ ਬਚਨ ਪਦਵੀ ਭੋਗ ਮੋਖ ਮਿਲੇ। ਅਸ਼ੁਭ ਜੁਧ॥

ਤਾਂ ਦੇਵੀ ਬੋਲੀ ਚੌਥੇ ਜੁਗ ਕਾ ਪਹਿਰਾ ਹੋਵੇਗਾ। ਤਬ ਰੁਦਰ ਸੰਕਰ ਨਾਮਾ ਹੋਇ ਉਤਰੇਗਾ। ਬਿਸਨ ਭਾਣਜਾ ਹੋਇ ਉਤਰੇਗਾ। ਤਾਂ ਮੈਂ ਭੀ ਤੁਮਾਰੀ ਬੁਲਾਈ ਤੁਮਾਰੇ ਬੀ ਸਬਦ ਪ੍ਰਕਾਸ ਕਰ ਆਂਵਾਂਗੀ। ਏਕ ਮੇਰਾ ਵਸਤ੍ਰ ਪ੍ਰਾਵਿਰਤ ਆਂਖ ਅੰਜਨ ਕੁਟੰਬ ਕਾ ਮੋਹ ਨਹੀਂ ਕਰਨਾ। ਐਸੇ ਕਹਿ ਕੇ ਪਰੇਮ ਕਰ ਲਗੀ ਟਾਪਣੇ। ਖੁਸ਼ੀ ਹੋਈ ਏਕ ਚੂੜੀ ਏਕ ਪਰਾਂਦਾ ਏਕ ਕਰਦ ਦਈ ਤਾਂ ਬੋਲੀ ਸਿੰਘ ਕੀ ਖਾਲ ਤੇ ਖਾਲਸਾ ਤੇਜ ਸਿੰਘ ਕਾ ਅਗਾੜੀ। ਪਿਛੇ ਪਛਤਾਵਾ ਉਨਮਾਦ ਵਸਤਕਾ ਇਹ ਤੇਰੇ ਪੰਥ ਕੀ ਦੇਵਾਂਗੀ ਕਸਟ ਦੇਹਕਾ ਕਹਿ ਕਰ ਗਈ।ਉਹ ਪੁਰਖ ਤਪਸੀਪਿਤਾ ਪਾਸ ਆਯਾ ਤਾਂ ਤਪਸੀ ਕਹਿਆ ਪੁਤ੍ਰ ਮੈਂ ਤੇਰਾ ਪਿਤਾ ਹੀ ਰਹਾਂਗਾ। ਬਾਲਕ ਹੁੰਦੇ ਕਾ ਤੇਰਾ ਰਾਜ ਧਨ ਦੇਖਾਂਗਾ। ਦੇਵੀ ਕਾ ਵਰ ਜੋ ਤੈਂ ਪਾਇਆ ਹੈ। ਮੇਰੀ ਰਖਿਆ ਕਰ ਲਈ ਜਾਵੇ। ਤਪ ਕਰੋ ਗੋਦਾਵਰੀ ਕੇ ਤਟ ਪਰ ਗੋਭੀ ਕੀ ਨਿਆਈਂ ਮੇਰੇ

ਤੇ ਉਪਜਾ ਹੈ।ਤੇਰਾ ਨਾਉਂ ਮੈਂ ਗੋਬਿੰਦ ਰਖਿਆ। ਸਿੰਘ ਕੀ ਪਦਵੀ ਦੇਵੀ ਦੇ ਛੋਡੀ ਹੈ ਤਾਂ ਪ੍ਰਣਾਮ ਡੰਡੋਤ ਕਰਕੇ ਪੁਰਖ ਗਇਆ ਨਦੀ ਪਰ ਤਪ ਅਰੰਭਿਆ ਸਮਾਧ ਲਗਾਈ।ਐਸੀ ਮਾਇਆ ਭਈ ਸਮਾਧ ਹੀ ਰਹੀ ਭੀਤਰ ਤੇ ਕਲਾ ਸਵਪਨੇ ਤਰਾਂ ਨਿਕਸ ਜਨਮੀ।ਭਾਗਣਮਾਤਾ ਤੇਗ ਬਹਾਦਰ ਘੋਰ ਸਮਾਧੀ ਉਹ ਤਪਸੀ ਹੂਆ। ਮਾਤਾ ਪਿਤਾ ਹੂਏ ਬਾਲਕ ਹੀ ਥੇ ਤਾਂ ਤਿਆਗ ਦੇਹ ਸੁਰਪੁਰ ਗਏ। ਉਹ ਪੁਰਖ ਦੁਸ਼ਟ ਦਮਨਮੈਂ ਗੋਬਿੰਦ ਸਿੰਘ ਹੂਆ ਹੋਂ।ਗੁਨ ਸਭ ਤਪਸੀ ਕੇ ਹੂਏ ਸੋ ਖਾਲਸਾ ਸੰਗਤ ਹੂਈ। ਦੇਵੀ ਕੀ ਸ਼ਕਤ ਵਰ ਕੀ ਥੀ ਸੋ ਗੁਰੂ ਕੀ ਸ਼ਕਤ ਤਪ ਕੀ ਥੀ ਸੋ ਬਿਧ ਪਿਛਲੀ ਐਸੀ ਥੀ। ਭਾਈ ਬੁਢਾ ਬੋਲਿਆ ਭਾਈ ਲਿਖਾਰੀਆ ਲਿਖ ਇਹ ਵਾਕ ਗੁਰੂ ਕਾ ਸੁਣਕੇ ਕਹਿਆ ਹੈ। ਅਗਮ ਗੁਰੂ ਕੀ ਅਕਥ ਕਹਾਣੀ। ਏਹੋ ਕਹਿਕੇ ਗੁਰੂ ਉਠ ਚਲੇ ਮਹਲ ਉਪਰ ਚੜੇ।ਤਾਂ ਮੈਂ ਪਿਛਾਰੀ ਗਿਆ ਤੇ ਖੁਸ਼ੀ ਹੋਇ ਬੋਲੇ ਬੁਢਿਆ ਬੁਢਾ ਹੋਵੀਂ। ਤੇਰਾ

ਘਰ ਪਾਰ ਸਾਡਾ ਉਰਾਰ। ਸਾਡਾ ਘਰ ਪਾਰ ਤੇਰਾ ਘਰ ਉਰਾਰ। ਤੀਨ ਬੇਰ ਕਹਿਆ ਤਾਂ ਦੇਖਿਆ ਢਾਲ ਕਟਾਰੀ ਕਰਦ ਬਖਸ਼ੀ ॥ ੧੩ ॥ ਬੋਲੋ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ।

# ਸਾਖੀ ਚੌਧਵੀਂ ਚਲੀ

ਏਕ ਬੇਰ ਗੁਰੂ ਜੀ ਦਰਿਆਉ ਕੇ ਕਿਨਾਰੇ ਬੈਠੇ ਥੇ ਸਿਖ ਭੀ ਥੇ ਗੁਰੂ ਬੋਲੇ ਨਹੀਂ ਏਕ ਚਵਰੀਦਾਰ ਮਨਾਕ ਸਿੰਘ ਥਾ ਨੇੜੇ ਭਾਣਾ ਕੀ ਵਰਤਾਇਆ ਸੰਗਤ ਨੂੰ ਪਥਰ ਤੇ ਲਾਭ ਰੇਕਰੀ। ਅਤੇ ਕਹਿਣ ਲਗੇ॥ ਨਾ ਸੋਇਆ ਨਾ ਜਾਗਿਆ ਨਾ ਕੁਛ ਕਰੀ ਪੁਕਾਰ । ਬੁਢੇ ਨਰ ਨਾਰੀ ਜੁਵਤ ਦਾਬੇ ਅਸੁਰ ਕਵਾਰ । ਤਾਂ ਸੰਗਤ ਤੇ ਭਾਗ ਗਈ ਥੀ ਚੌਕੀਦਾਰ ਨ ਡਰਿਆ ਤੀਨ ਪਹਿਰ ਇਸੀ ਤਰਾਂ ਹੂਈ ਸੰਧਯਾ ਸਮੇਂ ਹੋਸ਼ ਕਰ ਸੰਮਲ ਬੋਲੇ ਤਾਂ ਸਿਰੰਦੀ ਸੁਨਾਕੇ ਸਿੰਘ ਬੇਨਤੀ ਕਰੀ ਜੀ ਬਚਨ ਕਰੀਏ। ਇਹ ਜਿਸ ਤਰਾਂ ਭਾਣਾ ਹੈ। ਤਨ ਮਨ ਧਨ ਤਿਸੇ ਅਰਪੋਂ

ਗੁਰੂ ਮਿਲਾਵੇ ਮੋਹ। ਸੋ ਤੋ ਗੁਰੂ ਪਾਇਆ ਪਰ ਜੀ ਹਮ ਵਣਜਾਰੇ ਸਿਖ ਹਾਂ। ਕੁਛ ਤੁਕ ਕਾ ਅਰਥ ਜ਼ਾਹਰ ਹੋਵੇ। ਬਚਨ ਹੋਇਆ ਭਾਈ ਸੰਗਤ ਦੀ ਭਾਵਨਾ ਦੂਰ ਹੋ ਗਈ ਹੈ। ਵੇਮੁਖ ਸੰਗਤ ਸਿਖਾਂ ਦੇ ਘਰ ਫੇਰ ਜਾ ਜਨਮੇਗੀ। ਤਾਂ ਦੁਖ ਪਹੁੰਚੇਗਾ ਤਾਂ ਜਾਨਣਗੇ। ਗੁਰੂ ਸਤਿ ਕਹਿਆ ਥਾ ਭਾਈ ਦੇਵੀ ਕਾ ਜੁਧ ਹੂਆ ਥਾ ਭਾਗ ਕੇ ਅਸੁਰਾ ਜਾਇ ਕਹਿਆ ਭਾਰਗਵ ਮੋਦੀ ਥਾ ਗੁਰੂ ਅਸਰ ਕਾ। ਉਨ ਕਹਿਆ ਡਰੋ ਨਹੀਂ ਤੁਮ ਕਰ ਰਾਜ ਰਖ ਦਿਖਾਵਾਂ ਤਾਂ ਤਪਕੇ ਤਿਆਗ ਕਰਦਿਆਂ ਦੁਆਪਰ ਜੁਗ ਬੀਤਿਆ ਤਾਂ ਅਸਰ ਤਰਜ ਸੰਗ ਆ ਹੂਏ। ਲਗੇ ਧਰਮ ਕਰਨ ਜਗ ਆਦਿਕ। ਤਾਂ ਦੇਵਤਿਆਂ ਕਾ ਧਰਮ ਭੀ ਖੁਸ ਗਿਆ ਜਪ ਤਪ ਆਦਿਕ। ਤਾਂ ਦੇਵਤਾ ਬ੍ਰਹਮਾ ਪਾਸ ਜਾਇਕੇ ਵਿਸਨ ਕੋ ਪੁਕਾਰੇ। ਰਖ ਲੇਵੋ ਅਸੁਰਾਂ ਕਾ ਸੁਭ ਕਰਮ ਛੁਡਾਵੋ। ਤਾਂ ਬਿਸਨ ਨੇ ਦੇਵਤੇ ਵਿਦੇ ਕੀਤੇ ਖਾਤਰ ਕਰੀ। ਤਾਂ ਪੀਛੇ ਬੋਧਾ ਅਵਤਾਰ ਹੋਇਆ। ਪਵਿਤ੍ਰ

ਮੂਰਤ ਬੋਧ ਦੇ ਬਾਹਰ ਭੇਖ ਬੇਦ ਜਗ ਕਰਮ ਨਿੰਦਾ ਕਰਤੇ ਜਾਇਕੇ ਦਰਸਨ ਦੀਆ। ਬਚਨ ਰਮਣੀਕ ਮੋਹਣੀ ਕਰਿ ਬਸ ਕਰ ਲੀਆ। ਸਭ ਕਰਮ ਛੁਡਾਇ ਦਿਖਾਇਆ ਧਰਮ ਕਾ ਜੋਰ ਦੂਰ ਹੂਆ ਤਾਂ ਦੇਵਤੇ ਦੇਖ ਕਰ ਲਗੇ ਮਾਰਨ। ਭਾਗ ਕੇ ਬ੍ਰਾਹਮਣ ਗੁਰੂ ਤੀਆ ਦੇਸ ਜਾਇ ਛਪਿਆ। ਉਨ੍ਹਾਂ ਨੂੰ ਪੁਰਖ ਦੁਰਲਭਿ ਥਾ ਤਾਂ ਦੋਇ ਗਣੀਆ ਸੀ। ਸੋ ਭੋਗ ਗਰਭ ਦੀਆ ਤਾਂ ਪੀਛੇ ਚਲਿਆ ਉਨ੍ਹਾਂ ਪੁਛਿਆ ਕੈਸੇ ਪਲੇਗੇ। ਬਾਲਕੇ ਕਾ ਨਾਉਂ ਅਤੇ ਦੇਸ ਆਪਣਾ ਦਿਖਾਈਏ। ਬੋਲਿਆ ਰਿਖਈ ਈਸਰ ਭੇਈ ਹੋਗੁ। ਮੋਸੇ ਹੂਏ ਕਾ। ਬੀਜ ਮੋਸਾ ਹੋਗਾ। ਇਨ੍ਹਾਂ ਕੋ ਸਭ ਸਕਤ ਦਈ॥ ਅਤੇ ਹਮਾਰਾ ਦੇਸ ਮਨ ਕਾ ਹੈ ਓਹ ਦੇਸ ਇਨ੍ਹਾਂ ਕੀ ਸੰਤਾਨ ਪਹੁੰਚੇਗੀ। ਤੁਰਕ ਆਰਬਲਾ ਭੋਗੈਗੇ। ਫਿਰ ਕਰ ਆਏ ਥੇ ਤਾਂ ਫਰੰਗੀ ਫਰਾਂਸੀਸੀ ਕਹਾਵੇਂਗੇ ॥੧੪॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ ॥

# ਸਾਖੀ ਪੰਦਰਵੀਂ ਚਲੀ

ਕਲਜੁਗ ਬੀਤੇ ਪੰਜ ਹਜਾਰ। ਤਾਂ ਲਗ ਸਿਖਾਂ ਕਹੀਂ ਸਵਾਰ।ਬੇਦ ਕਹਾ ਸਿਖਾ ਸਮਝਾਉ। ਮੇਰਾ ਪੰਥ ਖਿਰਨ ਨਹੀਂ ਜਾਉ। ਅਰਦਾਸੀ ਸੁਣ ਬਾਤ ਬਿਸਾਲ। ਪਟਲ ਨਗਰ ਜੀ ਤੇ ਭਨਸਾਰ। ਮੌਨ ਫਰੰਗੀ ਅਹਕੇ ਗਰੰਡ। ਮਿਲੇ ਪਰਸ ਪਰ ਊਭੇ ਨਿਰਿੰਦ। ਮੇਰੇ ਨਿਬਲ ਸਿਵਲ ਤੇ ਹੋਈ। ਕਿਛ ਸ਼ਸਤ੍ਰ ਜੋ ਤਿਸ ਕਹਿ ਦੀਨੋ।ਤਾ ਮੈਂ ਅਨਭਵ ਮਮ ਇਹ ਚੀਨੋ। ਜਾਂ ਲਗ ਰਹਿਤ ਖਾਲਸਾ ਨਿਆਰਾ। ਤਾਂ ਲਗ ਤੇਜ ਦੀਓ ਮੁਹਿ ਸਾਰਾ। ਮੋਹਿ ਪਾਸ ਨਾਰੀ ਸੁਤ ਬੰਧੀਏ। ਗਾਇਨ ਹਾਂਕਤਿ ਯੁਗ ਘਰ ਲਧੀਏ। ਧੀ ਭੈਣ ਕਾ ਪੈਸਾ ਖਾਵੈ। ਬੈਠ ਦੁਲੀਚੇ ਨਿਆਂ ਕਮਾਵੈ। ਵਾਚੈ ਬੇਦ ਬਾਣੀ ਗੁਰ ਛੋਡੇ। ਬਿਪਰ ਧਰਮ ਕਰ ਜੀਵੇ ਮੋਡੋ। ਨਾਰ ਮਲੇਛੀ ਘਰ ਮੈਂ ਆਨੋ। ਵੇਸੁਆ ਰਮਣ ਨਾ ਕਬੂ ਖਿਸਾਨੇ। ਢੂਡੇ ਪੀਰ ਗੁਰੂ ਰਹੈ ਦੂਰ। ਨਾਰੀ

ਨਿਆਇ ਕਰੇ ਭਰਪੂਰ। ਸੁਣ ਗੁਰ ਸਿਖ ਪੰਚ ਸੋ ਦੂਨਾ। ਸਿਖ ਸ਼ਹੀਦ ਨ ਮੇਰੋ ਤੂਣਾ । ਸਭੀ ਸਿਖਣੀ ਤਿਰ ਤਨ ਚਾਹੈ।ਭੂਪਤਿ ਨਾਰੀ ਮੁਨਿਕਿਨ ਰਾਹੈ। ਗੰਗਾ ਰਹੈਗੀ ਬਰਸ ਉਨਾਹਠ। ਤਬ ਉਹ ਕੂਪਿ ਦਿਖਲਾਊ ਆਠ। ਸਿਖ ਸ਼ਹੀਦ ਭੂਮੀ ਧਰ ਜਨਮਾ।ਕਿਲਕ ਪੁਰੀ ਲਗ ਰਾਜਨ ਭਰਮਾ।ਐਸੀ ਬਾਤ ਤਬੈ ਬਣ ਆਈ। ਜਗ ਕੇ ਭੀਤਰ ਤੇਜ ਜਲਾਈ।ਸਿੰਘ ਬੈਖ ਹੋਇ ਸੈਨਾ ਸਾਥੀ। ਦਿਲੀਪ ਸਿੰਘ ਗਜ ਪੇਲੇ ਹਾਥੀ। ਪ੍ਰਿਥਮ ਫਰੰਗੀ ਲੁਦਪੁਰ ਮਦ ਭੋਗੇ।ਰਾਜ ਤੇਜ ਭਏ ਤਦਾ।ਚਿੰਤਾ ਬਧੀਸਗਲ ਕੇ ਬੀਚ।ਸਭੀ ਪੁਕਾਰੇ ਸਤਿਗੁਰੂ ਮੀਚ। ਖੂਬ ਨਾਰ ਧਨ ਉਡ ਉਡ ਲੇਇ। ਤਬੈ ਖਾਲਸਾ ਬਹੁ ਦੁਖ ਹੋਇ। ਮਧ ਖਾਲਸੇ ਚਮਕ ਦੀਪੁ। ਦਿਲੀਪ ਸਿੰਘ ਰਾਜਨ ਸਿਰ ਪੀਂ।ਪ੍ਰਿਥਮੈ ਭਾਖੂ ਭਵਿਖਤ ਪਰਬ। ਜੈਸੇ ਕਹੀਓ ਬਿਆਸ ਰਿਖ ਸਰਬ। ਅਕਬਰ ਬ੍ਰਹਮਚਾਰੀ ਬਪੁ ਧਾਰਾ। ਧਰਮ ਆਪਣਾ ਖੂਬ ਸਵਾਰਾ।ਜਹਾਂਗੀਰ ਸੁਭ ਸਾਹ ਜਹਾਨ । ਤਾਂ ਘੋਨ

ਮੋਨ ਆਏ ਰਹੈ ਗੁਲਾਮਾਵਰ ਕਾ ਤੇਜ ਪਸਰ ਰਹੈ ਦਿਨ ਦਿਨ ਸਭਹੀ ਜਾਨੇ ਜਗਤਿ ਜਨਮ ਮਰਨ ਤਬ ਨੌਰੰਗ ਬੰਚਕ ਤਿਆਗੀ। ਮੀਰਾਂ ਸਾਹ ਕੀ ਸੇਵਾ ਲਾਗੀ। ਧਨ ਵਸਤ ਹੀਏ ਮੈ ਜਾਨੀ। ਤੇਊ ਛੂਟੀ ਬਾਤ ਪੁਰਾਨੀ।ਭਾਈ ਮਾਰਾ ਰਾਜਨ ਛੋਰਾ। ਦਾਰਾ ਕਟਿ ਛੇਤਰ ਪਦ ਤੋਰਾ। ਮਦ ਭਰ ਰਾਜ ਕਰਤਿ ਇਕ ਸਾਹੂ। ਹਮ ਸੌਵੈਰ ਵਧਿਉ ਸਹਜਾਇ। ਕਰੇਗਾ ਜੋਰ ਖਾਲਸਾ ਬ੍ਰਮਾ।ਹਿੰਦਨ ਮਾਰ ਮੁਸਲੀ ਚਹੈ ਧਰਮਾ। ਦਿਲਸ ਬੰਦਗੀ ਮਕੇ ਜਾਵੈ। ਮਾਗੇ ਇਹਮੁਹਨੂੰ ਰਸਲਾਹੈ।ਹੂਈ ਅਵਾਜ ਰਾਤਕੋ ਐਸੀ। ਸਭਿ ਸਿਰ ਬਲੀ ਏਕ ਬਨ ਰੇਸੀ। ਉਠਤ ਸਵੇਰ ਖਾਬ ਭਈ ਸਾਚੀ। ਹਿੰਦੀ ਕਰੇ ਮਲੇਛਾ ਡਾਚੀ। ਏਕੁ ਕਰੋ ਦੂਜਾ ਨਹੀਂ ਰਹੈ। ਐਸ਼ਾ ਹੁਕਮ ਸੈਨਾ ਪਤਿ ਕਹੈ।ਭੂਮ ਮਾਹਿਮਾਹਿ ਫੇਰਢੰਡੋਰਾ।ਕਰਾਮਾਤਿ ਕੀ ਲੀਨ ਨਿਹੋਰਾ। ਕਰੇਗੋ ਜੁਧ ਹਮ ਸੋ ਨਿਤ ਭਾਰੀ। ਹਰਿ ਕੀ ਕਰਨੀ ਨਹੀਂ ਵਿਚਾਰੀ। ਸਭਿ ਰਾਖਨ ਸੋ ਹੇਤ ਬਨਾਈ॥ ਹਮ ਜੋਰ ਕਰੇ ਨਰ

ਸਾਂਈ। ਗੁਰਪ੍ਰਸਾਦ ਮਜਬ ਜਿਹ ਧਾਰਾ ਮਾਰੈਂਗੇ ਸਭਿਜੁਧ ਮੰਝਾਰਾ।ਤੁਰਕ ਜੀਵਤੇ ਜਬ ਨਹੀਂ ਜੀਵੈ ਕਿਰਤ ਕਮਾਏ ਗਾਜਨ ਬੀਵੈ। ਛੋਡ ਕਲੇਵਰ ਬਰਖ ਨੇਤਾਲੀ। ਝਾੜ ਝਾੜ ਕੇ ਸਿੰਘ ਸਿੰਘਾਲੀ। ਮਾਰ ਕੁਟਤ ਮਰੈ ਮਰਾਵੈ। ਭੀਮ ਸਿੰਘ ਮਾਰੇਗਾ ਨਗਰਾ। ਲੂਟੇ ਗਾਉ ਪੁਰ ਸਗਰੇ ਬਗਰਾ । ਸੇ ਪੂਰਨ ਜਬ ਹੋਇ ਅਫਰਾਹਮ ਬਰੁਅਨੁ ਚਾਲੀਸਾ ਧਾਰਾ। ਜਵਨ ਕੰਧਾਰੀ ਆਵੇ ਜਾਹਿ। ਜਾਂ ਬ੍ਰਿਧ ਢੇਸ ਓਜਰ ਸਭ ਗਾਇ। ਤਬ ਉਨੀਸਾ ਬਰਸ ਉਨੀਸਾਨਗ੍ਰ ਬੀਚ ਭੂਪਤ ਰੰਗ ਤੀਸਾ।ਮਾਰਕੂਟ ਪੂਰਬ ਤੇ ਆਵੈ। ਸੈਨ ਪਿਆਦੀ ਈਜੇ ਆਵੈ। ਮਿਲੈ ਖਾਲਸਾ ਆਪਨ ਫੂਟ। ਨਰ ਨਾਰੀ ਘਰ ਸਗਰੇ ਟੂਟ। ਸਸਤ੍ਰਿ ਛੋਬੁ ਬਿਪ੍ਰਨ ਕੀ ਰੀਸ। ਤਾਂ ਬਿਧਿ ਬਨੈਸਾ ਏਤੇ ਤੀਸ। ਸਾਤ ਬਰਸ ਕਾਹਿਲ ਮਮ ਪੰਥ। ਤਬ ਇਹ ਬਿਧ ਐਸੀ ਬਣ ਆਵੈ। ਸਿੰਘ ਭੂਪਤ ਕੋਇ ਲਹਿਣ ਨ ਪਾਵੈ। ਵਣਜਾਰਾ ਮੇਰਾ ਇਕ ਸਿਉ। ਧ੍ਰਮ ਹੇਤ ਫਿਰਤਾ ਵਿਸ ਮਿਖ।

ਕਾਲਿਕਾ ਨਗਰ ਫੂਟ ਹੋਇ ਜਾਈ। ਗਾਹੇ ਗ੍ਰਿਹਿ
ਭੀਤਰਕਲਾਜਗਾਈ॥ਦਵਾਦਾਸ ਬਰਸ ਕਛੁਜਾਨਾ
ਨਾਹੀਂ। ਦਲੀਪ ਸਿੰਘ ਜਨਮਤ ਭਯਾ ਸਾਈਂ।
ਗੁਪਤ ਪਥ ਮੈਂ ਭੀ ਤਬ ਕਰੋ। ਏਕ ਵੀਸ ਬਰਖਨ
ਲਗ ਲਰੋ। ਫਿਰੰਗੀ ਸਿੰਘਨ ਪੰਥਾ ਧਸੋ ਆਇ
ਪਰਜਾ ਸਿਉ ਸੰਧ॥ਸਬੈ ਨੀਤ ਕਰਤੈ ਸਤਿ ਸਤਿ॥
ਬਰਸ ਬੀਤ ਜਾਇ ਦਸ ਸਾਤ। ਏਕ ਮਲੇਛੀ
ਬੰਦਨਨਾਮ॥ਪਰਜਾ ਬ੍ਰਨ ਪੇਟ ਸੁਖ ਧਾਮ। ਗਊ
ਸਿੰਘ ਕਾ ਬਨੇ ਜਿਉ ਸੰਗਾ॥ ਸਹਸਰ ਬਰਖੇ ਬੀਤੇ
ਨਿਹਸੰਗਾ। ਰਿਲ ਪੁਰ ਬੀਚ ਬਾਡੀ ਸੁਤ ਹੋਈ।
ਬਲੂਆ ਰਾਜ ਕਰੈਗਾ ਸੋਈ। ਦੇਸ ਪੰਜਾਬ ਸੁਧ ਜੋ
ਹੋਇਆ॥ਤਿਨ ਇਹ ਪੰਥ ਮਰਨ ਕਰ ਜੋਇਆ ।
ਹਿੰਦਵੀ ਉਤਰ ਦਖਛਣ ਪੂਰਬ। ਦਿਲੀ ਸ਼ਾਹ
ਪ੍ਰਸਕਲ ਪੂਰਬ॥ਕੁਛਕ ਕਹੀ ਬਹੁਤ ਰੈਹ ਗਈ।
ਕਥਾ ਬਿਸਥਾਰ ਬਿਸਤਰੀ ਰਹੀ। ਮਲਕ ਸਮੀਰ
ਦੁਖ ਦੇਖਿ ਜਬੈ। ਬਿਪਰ ਦਿਸਨ ਜਸ ਸੁਤ ਹੋਇ
ਤਬੈ॥ਕਲਕੀ ਰੂਪ ਹਰੀ ਅਵਤਾਰ॥ ਸੰਭਲ ਮੰਦਰ

ਬੀਚ ਉਜਾਰਾ। ਕਲ ਬੀਤਾਹਾ ਇਨਸਤ ਦਾਹਾ। ਕਲਕੀ ਉਪਜ ਸਵਾਰੇ ਰਾਹਾ। ਜਾ ਬਿਧ ਸਿੰਘ ਗੁਰੂ ਕਾ ਸਿਖ। ਬਿਪਰ ਸਾਤ ਸੁਤ ਸੋਵੈ ਰਿਖ। ਮਾਨੈ ਗੁਰ ਕੌ ਕਰੈ ਪ੍ਰਸਾਦਿ। ਸਬੇ ਸ੍ਰੀਗੀ ਖਾਵੈ ਬਾਦ। ਦੋਇ ਦਸ ਬਾਲ ਬਖ ਵਪ੍ਰਧਾਰਾ। ਨਾਰੀ ਤ੍ਰਿਕਟਾ ਬਿਆਹੀ ਬਾਰਾ। ਮਾਰ ਮਲੇਛ ਧਰਮ ਦ੍ਰਿੜ ਬੰਧਾ। ਪੰਚ ਪੰਚਾਸ ਦੇਹ ਰਹਿ ਸੰਧਾ। ਨਾਰੀ ਲੇਵੇ ਨ ਬਿਪ੍ਰ ਕੀ ਧਾਵੈ। ਤਬ ਬਾਲ ਬਹੁਤੇ ਜੁ ਦਿਖਾਵੈ। ਪਰਸਰਾਮ ਸਮ ਇਹ ਅਵਤਾਰਾ।ਬਿਪਰ ਤੇਜ ਧਰਕਾਰਜ ਸਾਰਾ।ਬਿਸਨ ਸਰਮਾ ਤਤ ਕੀਨਾ ਅਰੰਭਿ। ਜਾਤੇ ਬਾਦ ਭਯੋ ਪ੍ਰਛੰਡਿ। ਇਹ ਬਿਧ ਸਿਖੁ ਸਭ ਭਾਖ ਸੁਨਾਈ। ਹਮ ਅਵਤਰੇ ਬਿਪਰ ਗ੍ਰਿਹ ਜਾਈ। ਤਾਂ ਲਗ ਸ਼ਹੀਦਾਂ ਬੈਤਾਲੀ ਪੰਕਤ। ਸੇਵਾ ਕਰੈ ਮੁਹਿ ਭਾਰੀ ਸੰਗਤਿ। ਰਾਵਨ ਭ੍ਰਾਤਕੀ ਪੂਜਾ ਲੇਵੈ। ਬਿਪਰ ਸਿਖ ਕੀ ਖਬਰ ਨ ਸੇਵੈ। ਗੁਪਤ ਭਵਿਖਤ ਕਥਾ ਕਹਾਈ। ਪੜਤ ਸੁਨਤ ਮਮ ਪਾਰ ਪਰਾਈ ॥ ੧੫ ॥ ਬੋਲਹੁ ਭਾਈ ਜੀ

ਵਾਹਿਗੁਰੂ ਸਾਖੀ ਹੋਰ ਚਲੀ ।

# ਸਾਖੀ ਸੋਲਵੀਂ ਚਲੀ

ਏਕ ਬੇਰ ਗੁਰੂ ਜੀ ਪੁਸ਼ਾਕੀ ਪੈਹਰੇ ਬੈਠੇ ਥੇ ਸੁਪੇਦ। ਇਕ ਸਿਖ ਕੰਧ ਲਿਪਦਾ ਸੀ । ਮੈਲਾ ਛੀਟਾਂ ਗੁਰੂ ਜੀ ਕੇ ਪਾਗੇ ਪਰ ਪੜਾ।ਬਚਨ ਹੂਆ ਲੇਪਨੀ ਸਿੰਘ ਕੋ ਏਕ ਤਮਾਚਾ ਮਾਰੋ। ਸੰਗਤ ਨੂੰ ਕਿਹਾ ਤਾਂ ਸੁਣ ਕਰ ਸਭਸੰਗਤ ਦੌੜ ਪੜੀ ਤਮਾਚੇ ਧਾਇ ਮਾਰੇ। ਸਿਖ ਬੇਹੋਸ਼ ਹੂਆ ਤਾਂ ਗੁਰੂ ਜੀ ਦੇਖਿਆ ਜੋ ਗੁਨਾਹ ਥੋੜਾ ਅਤੇ ਮਾਰ ਬਾਹਲੀ। ਤਾਂ ਵਿਚਾਰ ਕਰ ਬੋਲੇ। ਸਿਖ ਸੰਗਤ ਨੂੰ ਗੁਰੂ ਆਗਿਆ ਕਰੀ ਭਾਈ ਸਿਖੋ ਗੁਰੂ ਜੀ ਕਾ ਏਹ ਤੇ ਸਿਖ ਥਾ। ਤੁਸਾਂ ਸਿਖ ਕੋ ਕੇਸਾਂ ਪਰ ਧਪਾਮਾਰਿਆ ਬੁਰਾ ਕੀਤਾ । ਏਹ ਗੁਰੂ ਕਾ ਭਾਣਾ ਹੈ ਜੋ ਕੋਈ ਸਿਖ ਗੁਰੂ ਕਾ ਹੋਇਆ ਸੋ ਤੋ ਗੁਰੂ ਕਾ ਹੋਇਆ ਜਾਨਣਾ। ਬਡਾ ਗੁਨਾਹ ਅਨਰਥ ਕੀਤਾ ਅਤੇ ਤੁਸੀਂ ਕਹੋ ਗੁਰੂ ਕਾ ਬਚਨ ਮਾਨਿਆ ਹੈਤਾ ਗੁਰੂ

ਕਿਆ ਏਕ ਤਮਾਚਾ ਕਹਿਆਸੀ ਏਕ ਨੇ ਮਾਰਨਾ ਸੀ ਦੇਹ ਪਰ। ਦੂਸਰੇ ਹਟ ਜਾਣਾ ਸੀ। ਜੋ ਬਚਨ ਪੂਰਾ ਹੋਇ ਗਇਆ। ਇਹ ਭੀ ਸਿਖ ਭਾਈ ਹੈ। ਐਸੀ ਹੀ ਨੇਤ ਹੋਇ ਗਈ। ਤਾਂ ਤੇ ਇਸ ਸਿਖ ਨੂੰ ਬੇਟੀ ਦੇਵੇ ਸੁਣ ਕਰ ਸਭ ਸੰਗਤ ਚੁਪ ਹੋਇ ਗਈ ਤਾਂ ਬਚਨ ਹੂਆ ਗੁਰੂ ਕਾ ਬਚਨ ਸਭਿ ਮੰਨੀਐ ਤਾਂ ਸਿਖ ਹੋਈਦਾ ਹੈ ਸਿਖੀ ਦੂਰ ਹੈ ਭਾਈ ਤੁਸੀਂ ਸਿਖ ਕਾਸਦੇ ਹੋ। ਬਾਣਾ ਗੁਰੂ ਕੇ ਸਿਖਾਂ ਦਾ ਹੈ। ਤਾਂ ਸਿਖ ਕੰਧਾਰੀ ਅਜੈਬ ਸਿੰਘ ਨੇ ਬੇਟੀ ਲਿਆਇ ਖੜੀ ਕੀਤੀ। ਤਾਂ ਬਚਨ ਕੀਤਾ ਨਿਹਾਲ ਸਿਖਾ ਸਿਖੀ ਗੁਰੂ ਕੇ ਹਜੂਰ ਕਰ ਦਿਤੀ ਆਹੀ। ਤੁਹਾਡੀ ਰਖੀ ਸਿਖੀ ਗੁਰੂ ਕਿਆ। ਤਾਂ ਓਹ ਸਿਖ ਲੇਪਨੀ ਬੋਲਿਆ ਮੇਰੀ ਭੈਣੀ ਹੈਗੀ ਇਹ ਸਿਖ ਪੁਤ੍ਰੀ। ਉਹ ਕੰਨਿਆ ਬੋਲੀ ਗੁਰੂ ਕਾ ਬਚਨ ਬਾਪ ਨੇ ਦਿਤੀ ਮੈਂ ਤਾਂ ਹਜੂਰ ਹੀ ਰਹਾਂਗੀ। ਗੁਰੂ ਜੀ ਬੋਲੇ ਕੰਨਿਆ ਤੇ ਕਨੈਤ ਹੂਏ ਥੇ। ਰਾਜੇ ਬਾਲਕ ਚੰਦ ਕੇ ਰਾਜ ਮੈ। ਰਾਜਾ ਕੇ ਰਾਜ ਮੈ ਲੋਕ ਕੰਨਿਆ ਦੇਣ ਨਾਹੀ ਮੋਲ

ਬਿਨਾਧਨ ਥੋੜਾ ਹੋਇ ਗਯਾ ਸੀ। ਨੰਦ ਰਾਜ ਮਹਾ ਰਾਜ ਨੇ ਕਹਾਇਕੇ ਧਨ ਖਿੰਚ ਕਰ ਦਬਾ ਦਿਤਾ ਸੀ ਪਰਜਾ ਸਭ ਘਟ ਗਈ। ਬਲਭ ਸੈਨਾਂ ਨੇ ਪਰਜਾ ਨੂੰ ਕਹਿਆ ਕੰਨਿਆ ਹੀ ਲੈਕਰ ਰਖ ਲਵੇ। ਤਾਂ ਸਭ ਕੂਦ ਪੜੇ ਤਾਂ ਸਾਗਰੀ ਗਰਭਵੰਤੀ ਹੁਈ। ਤਾਂ ਸਭ ਪੁਕਾਰੇ। ਉਨ੍ਹਾਂ ਦੇ ਗਰਭ ਜਨਮੇ ਸੋ ਸਭ ਕਾਨੇਤ ਹੁਏ। ਫਿਰ ਰਾਜੇ ਦੋ ਛੋਡੀਆਂ ਸੋ ਦੋਨੋਂ ਨੇ ਏਕ ਨੇ ਤਰੇ ਤਰੇ ਭਾਈ ਲੇ ਘਰਾਂ ਮੈਂ ਰਖੀਆਂ। ਪਿਛਲੀ ਮ੍ਰਿਯਾਦਾ ਤੇ ਨਵੀਂ ਮ੍ਰਿਜਾਦ ਹੁਈ। ਕਿਆ ਕੋਹਣੀ ਭਾਈ ਕਾਨ ਸਿੰਘ ਤੂੰ ਭੀ ਏਸ ਸਿਖ ਦੀ ਕੰਨਿਆਂ ਲੈ ਲੇਹੁ। ਬੇਟੇ ਪੰਜ ਹੋਵੇਗੇ। ਤਾਂ ਮਲਵਈ ਨੇ ਕੰਨਿਆਂ ਨੂੰ ਅਨੰਦ ਪੜਾਇ ਘਰ ਲੇਇ ਗਇਆ। ਪੰਜ ਖੇੜੇ ਕੀ ਸੰਗਤ ਹੂਈ। ਭਾਈ ਬੁਢਾ ਜੀ ਕਹਿਆ ਏਹ ਸਾਖੀ ਸੁਜਾਨ ਸਿੰਘ ਲਾਹੌਰੀਏ ਨੇ ਸੁਣਾਈ ਸੀ। ਮੈਂ ਨਹੀਂ ਦੇਖੀ ਅਜੇ ਭੀ ਉਸਦਾ ਬੇਟਾ ਬੈਸਾਖਾ ਸਿੰਘ ਹੈ ਜਾਣਦਾ॥ ੧੬॥ ਬੋਲੋ ਭਾਈ ਜੀ ਵਾਹਿਗੁਰੂ ਸਾਖੀ ਪੂਰੀ ਹੋਈ।

# ਸਾਖੀ ਸਤਾਰਵੀਂ ਚਲੀ

ਏਕ ਬੇਰ ਮਾਤਾ ਜੀ ਕਹਿਆ ਮੇਰਾ ਮਨ ਥੋੜਾ ਹੈ। ਤੇਰੇ ਮੋਹਿ ਕਰ ਬੇਟਾ ਮੈਂ ਸੁਖ ਨਹੀਂ ਦੇਖਿਆ। ਪੈਹਲੋਂ ਪ੍ਰਲੋਕ ਸਿਧਾਰੇ ਆਪ ਤੁਮਾਰੇ ਪਿਤਾ।ਆਜ ਹਉਂ ਏਕਾਤ ਆਇ ਬੈਠੇ ਹੈਂ। ਬੇਟਾ ਜੀ ਗੁਰੂਆਂ ਦੇ ਗੁਰੂ ਤੁਸੀਂ ਮੇਰੇ ਜਨਮੇ ਸਮਰਥ ਵਾਲੇ। ਅਤੇ ਦੇਖ ਖਾਂ ਮੇਰੀ ਕਿਆ ਗਤਿ। ਮੋਹਿ ਛੁਟਦਾ ਨਹੀਂ। ਤੁਸੀਂ ਬੋਲਦੇ ਨਹੀਂ। ਸਰੀਕ ਕਹਿੰਦੇ ਹੈਨ ਕਲਜੁਗ ਦੇਵੀ ਨੇ ਸਾਧਿਆ ਏ ਏਸੇ ਵਾਸਤੇ ਸੁੰਨ ਸਮਾਧ ਹੋ ਗਈ। ਕੋਈ ਕਹਿੰਦੀ ਕੰਮ ਦਾ ਅਰੰਭ ਪੁਰਾਣਾ ਹੋਇਆ।ਬ੍ਰਾਹਮਣ ਸਾਧ ਕੇ ਖਿਸਕ ਗਿਆ ਕਲਜੁਗ ਤੇ ਡਰਿਆ। ਤਾਂ ਹੁਣ ਤੁਸੀ ਮੁਝੇ ਕ੍ਰਿਪਾ ਕਰ ਕਹਿ ਦੇਵੋ। ਗੁਰਦੇਵ ਮਾਤਾ ਗੁਰਦੇਵ ਪਿਤਾ ਏਹ ਬਾਤ ਮਾਨਕੇ। ਤਾਂ ਸੁਣ ਕੇ ਚੁਪਾਤੇ ਉਹ ਮਾਤਾ ਕਿਨਾਰੇ ਸਿਲ ਪਰ ਲੈ ਕੇ ਜਾਇ ਬੈਠੇ। ਦੇਵਤਾ ਕੀ ਬਾਤ ਕੈਹਣੀ ਭਲੀ ਨਹੀਂ।

ਪਰ ਕੇਹਣਾ ਬਨਿਆ ਤੁਮਾਰੇ ਹਠ ਤੇ ਜਬ ਉਠੇ ਹਮ ਪਾਉਠੇ ਖੋਜੇ ਸਭਿ ਇਸਥਾਨ। ਜਗਯੇ ਚਿਤ ਪੂਜੇ ਕਿਸੇ ਤੁਰਤ ਹੋਇ ਪਥਮਾਨ। ਤਬੇ ਬੁਲਾਵਾ ਕੇਸੋ ਦਾਸ। ਕਾਂਸੀ ਵਾਸੀ ਸਾਰਸੁਤ ਭਾਸ। ਪਾਂਧਾ ਕਸਪ ਦੇਵਕਾ ਤੰਤ੍ਰ ਜਪਦਾ ਰਹੈ ਤੇ ਦੇਵ ਕਾ ਮੰਤ੍ਰ੍ਰ ਬੂੜੀ ਇਆ ਇਕ ਪਾਲੀ ਮੋਚਨ। ਗਏ ਵਸੇ ਤਹਾ ਰੈਨ ਦਿਨ ਸੋਚਨ। ਫੌਜ ਤੁਰਕੀ ਢੂਢਤ ਆਈ। ਮਿਸਰ ਕੇ ਆਪ ਗੋਬਿੰਦ ਸਹਾਈ ਨਰਾਇਨਪੁਰ ਢਿਗ ਪਹੁੰਚੇ ਜੰਗਲ। ਲਿਵਲਾਗੀ ਸਭ ਛੋਡੀ ਸੰਭਲ। ਮਨੂ ਮਾਜਰਾ ਅੰਬ ਬਗਈਆ। ਉਪਰ ਨਹਰਅਹਨਿਸ ਬਸ ਰਹੀਆ।ਮਥਰਾ ਮਿਸਰਮਿਲੇ ਸਿਊ ਸਿਖਾ ਦੇਖੇ ਹਮ ਗੁਰੂ ਢਿਗ ਹੀ ਲਿਖ। ਲਿਖੇ ਮਨੂ ਕੀ ਕਵਿਤਾ ਕਹਾਣੀ। ਤਾ ਦਿਨ ਹਮ ਪਦ ਭਏ ਜਾਨੀ। ਸਤਿਗੁਰ ਸਿਰ ਪਰ ਫੇਰਾ ਪਾਣੀ। ਗੁਰੂ ਨਾਨਕ ਕੇ ਤੁਮ ਹੀ ਕਾਨ। ਮਨੂ ਮਾਜਰਾ ਤੇ ਚਲ ਆਏ। ਧਨਖੀ ਖੇਤ ਲੰਘ ਤੇ ਭਾਏ। ਨਿਕਟ ਗਾਉ ਵਿਪਰਨ ਕਾ ਬੋਰਾ।ਕੰਨਿਆ ਥੀ ਤਿਨ ਗੁਰੂ

ਨਿਹੋਰਾ। ਤਿਨ ਘਰ ਵਸੇ ਕੂਪ ਪ੍ਰਤੀਤ। ਘੋੜਾ ਕਮੈਦੀ ਰਹੈ ਗੁਰ ਰੀਤਿ। ਘੋੜਾ ਸੇਵਤ ਕੰਨਿਆ ਤਿਆਰੀ। ਸਿਖ ਸਾਤ ਥੇ ਮੇਹਰ ਸਿੰਘ ਆਰੀ। ਨੰਦ ਸਿੰਘ ਸਾਹਬ ਸਿੰਘ ਜਟ। ਬੁਧ ਸਿੰਘ ਨਾਈ ਸਦਾ ਸਿੰਘ ਭਟ। ਮਥਰਾ ਬਾਮਣ ਸੈਤਾ ਝੀਵਰ। ਮਲਵਾ ਰਸੋਈਆ ਮੈਨੂੰ ਕੂਵਰ। ਸਾਤਵੇਂ ਦਿਨ ਤਹਿ ਮਤਾ ਪਕਾਇਆ। ਧੰਨਾ ਬਾਮ ਕੇਸਵ ਘਰ ਆਇਆ। ਤੁਰਕ ਤੁਰਤੁ ਮਾਰੋ ਬਿਧ ਐਸੀ। ਨੈਨੁ ਪੁਤ੍ਰ ਸੇਵਹਿ ਬੈਸੀ।ਡੇਰਾ ਫਿਰਕੇ ਗਿਰ ਪਰ ਚੜੇ। ਗਰਾਂ ਉਭੇ ਛੋਟੀ ਸੀ ਵੜੇ। ਪੁਖ ਗੁਰੂ ਨੰਦਾ ਤਿਥ ਅੰਤ।ਹੋਈ ਅਰਾਧਨ ਧਰਾ ਨਮਿਤ। ਪਾਂਚ ਪਹਿਰ ਕਾ ਹੋਮ ਅਰੰਭਾ।ਸਭ ਕੋ ਸੌਂਪ ਦੀਆ ਗੁਰ ਧੰਧਾ। ਬਾਰਾਂ ਪਹਿਰ ਅਰੰਭਾ ਏਕ। ਤਾ ਮੇ ਦੇਵੀ ਮੂਰਤੀ ਏਕ। ਲਗੈ ਰੈਣ ਦਿਨ ਅੰਤੁ ਭੂਲਾ। ਦੇਵ ਕਾਮ ਸਬ ਅੰਗਨਿ ਝੂਲਾ। ਉਣ ਉਣ ਮੁਣ ਮੁਣ ਗੁਣ ਗੁਣ ਰੁਣ ਰੁਣ। ਸੋਲਾ ਆਂਕ ਜਾਪ ਕੀਓ ਪੁਣਝੁਣ। ਕੇਸਵ ਕਹਿਆ ਗੁਰੂ ਦੀਓ ਭੇਟ। ਮੇਰੋ ਹੋਇਗਾ

ਤੁਮਾਰਾ ਓਟ। ਹਮ ਛਤ੍ਰੀ ਧਰਮ ਸਾਰ ਸੁਤ ਈਆ
ਹਮ ਸੁਤ ਤੁਮਰੇ ਤੁਮਹਿ ਜਨਈਆ। ਕਹੀਓ
ਵਿਪਰ ਤੁਮ ਹਮਰੇ ਅੰਗ॥ ਜਾਨਤ ਕੋ ਤੁਮ ਧਰਕੈ
ਸੰਗ॥ਦੇਵ ਅਰਾਧਨ ਉਦਮ ਧਾਰ॥ ਧੰਨ ਧੰਨ ਗੁਰੂ
ਵੰਸ ਨਿਤਾਰ॥ ਮੇਰਾ ਕਹਿਣਾ ਤੁਮਾਰਾ ਹੇਤ। ਰੈਣ
ਦਿਨਾਂ ਨਿਤ ਪੜੋ ਸੁਚੇਤ। ਸੁਧ ਕਾਇ ਬ੍ਰਹਮਚਰਜ
ਰੈਹਣਾ। ਮੋਨ ਹੋਇ ਅਨ ਸੁਣਨੈ ਕੈਹਣਾ। ਜਾ
ਬ੍ਰਿਧ ਮਾਤਾ ਰੁਤ ਉਪਜਾਈ॥ ਗੁਰ ਕਿਰਪਾ ਨਿਤ
ਭਈ ਸਵਾਈ। ਅਰਪੀ ਦੇਹ ਗੇਹ ਕੀ ਬਾਤ।
ਅਲਪ ਅਹਾਰ ਘ੍ਰਿਤ ਤਿਲ ਸਾਤ। ਪਾਂਚ ਮਾਸ ਤੇ
ਨੈਣ ਉਘਾਰ। ਸੁਪਨ ਸੁਹਾਇ ਆਉ ਇਕਰਾਰ।
ਜਾ ਜੁਗ ਨਹੀਂ ਆਉ ਦਿਵਦੇਵ॥ਨਾਰ ਮਨੁਖੀ ਤੇ
ਜਬਿ ਦੇਹ॥ਤਬ ਜਾਗ੍ਰਤ ਸੁਪਨ ਏਕਮਮ ਭਇਆ॥
ਬੀਤੇ ਮਾਸ ਨਵਨ ਦਸ ਹਿਆ। ਏਕ ਦਸ ਤਿਥ
ਨਵਮੀ ਆਈ॥ ਰਵਿ ਦਿਨ ਰਹਿਆ ਪਹਿਰਾਈ।
ਬੋਲੇ ਮਿਸਰ ਆਈ ਸੁਰ ਦੇਵ॥ ਮਾਂਗੇਗੀ ਭੇਟ ਦੇਹ
ਸੁਖ ਸੇਵ॥ ਸੁਪਨ ਭਇਆ ਮੁਹਿ ਜਾਗ੍ਰਹਿ ਮਾਝ।

ਲਿਆਊ ਭੇਟਾ ਦਿਵ ਰਾਝ। ਕਾਲੀ ਆਵੇ ਅਥਵਾ
ਪ੍ਰਾਤਿਕਰੀ ਉਨ ਭੀ ਚਿਰ ਖਸਾਂਤ। ਚਲੇ ਮਿਸਤ
ਕੁਛ ਮਨ ਭਇਆ ਬੋਰਾ। ਜਾ ਬਿਧ ਮਮ ਢਿਗ
ਕਹੀ ਨ ਹੋਰਾ। ਯਾਮ ਏਕ ਦਿਨ ਘੜੀਆ ਚਾਰ।
ਜਗ ਮਗ ਪਰਬਤ ਝਮਕੇ ਪਹਾਰ। ਕਿਆ ਦਾਮਨ
ਕਿਆ ਸੂਰਜ ਇੰਦਾ। ਦਮਕਿਓ ਗਗਨ ਮੂਰਤਿ
ਭਇ ਸੰਗਾ। ਭੀਮ ਨੈਨ ਉਠ ਹੂਆ ਠਾਂਡਾ।
ਨਿਰਖੀ ਏਕ ਬਾਰ ਮੁਖ ਰਾਂਡਾ। ਤੁਮ ਹੀ ਬਚਨ
ਪ੍ਰਕਾਸਾ। ਧਰਮ ਸਾਚ ਭਇਓ ਆਜ ਨਿਕਾਸਾ।
ਮਗਨ ਹੂਆ ਜਗਗਇਓ ਭੁਲਾਈ।ਬੇਟਾ ਨਿਕਸਾ
ਭੇਟ ਕਹਾਈ। ਬੋਲੇ ਹਾਸਿਤਿ ਮੀਚ ਗਰਜਾਨੀ।
ਰਬ ਸਕੇਸ ਦੀਆ ਉਰਮਾਨੀ। ਪੀਛੇ ਉਸਤਤਿ
ਕਰੀਓ ਦਾਸਾ। ਜਬ ਧਿਆਵੈ ਤੂ ਆਊ ਲਾਸਾ।
ਚਖ ਮਿਚੈ ਮੀਚ ਹੁਇ ਜਾਊ। ਪੀਛੈ ਪੰਥ ਬੀਜ
ਨਿਕਜਾਊ। ਚਾਲੀ ਬਰਸ ਪੀਛੇ ਵਰਤਾਈ। ਰਹੇ
ਰਾਜ ਤੁਰਕਨ ਕੋ ਖਾਈ। ਤੁਮਰੀ ਚਾਹ ਪੂਰਨ ਅਬ
ਭਈ। ਮੇਰੇ ਕਹਿਓ ਸਾਚ ਦ੍ਰਿੜਾਈ। ਸਸਤਰ

ਛੁਰੀ ਲੋਹ ਇਹ ਮੇਰਾ। ਜਲ ਮਿਠ ਫੇਰ ਵਪੁ ਮਾਥਰ ਵੇਰਾ। ਸੂਰ ਹੋਇਆ ਸਿਦਕ ਤੁਮਾਰਾ। ਦੀਜੇ ਮਮ ਕੋ ਭਟ ਪੁਰਾਰਾ। ਛੁਰੀ ਪਕਰ ਵਪੁ ਰਕਤ ਨਿਕਾਰਾ॥ ਬੂੰਦ ਲੇਇ ਅਪੁ ਰੂਪ ਸਵਾਰਾ॥ ਲਿਕੜ ਬੋਲਾ ਭੇਟਾ ਲੇਹੂ। ਕਛਨੀ ਭਛਨੀ ਛੁਹ ਮਮ ਹੋਹੂ। ਤੁਮਰੀ ਸਹਾਇ ਜੁਧ ਮੈ ਆਊ। ਪੰਥ ਲਾਜ ਕੋ ਪਤਤ ਪਾਊ। ਗਏ ਦੇਵਿ ਗਣ ਮਣਮਣ ਮੋ ਉਲਟੀ॥ ਜਗਤ ਗੀਤ ਸਭ ਤਾ ਦਿਨ ਛੁਟਕੀ। ਕਛਕ ਅੰਤਗ ਮਾਤਾ ਸੋ ਰਾਖਾ। ਨਹਿ ਪੁਛੇ ਦਵੀ ਇਹ ਭਾਤਾ। ਮਾਤਾ ਸਾਤ ਭਈ ਹਿਤ ਗੇਰਾ।ਪੀਛੇ ਫਿਰੀ ਘਰ ਧਨਹਿ ਨਬੇਰਾ। ਗੁਰ ਮਾਇਆ ਨਹਿ ਜਾਤ ਲਖਾਨਾ। ਤਿਆਗੀ ਮਾਇਆ ਹੋਇ ਮਮ ਤਾਨਾ।ਕਹੇ ਘਰ ਘੁਲਕੇ ਸਭ ਜਨ ਸਗਰੇ। ਰਾਜਨ ਸੰਗ ਸਰਬ ਵੇਰ ਭਇਓ ਤਗਰੇ। ਰਾਜਾ ਸਭ ਮਿਲ ਧੂਮ ਮਚਾਈ। ਲਰੇ ਸਿਖ ਗੁਰ ਮਸਤਕ ਨਿਆਈ। ਆਇਓ ਭੋਰ ਵਾਂ ਦਿਨ ਦਿਸ ਕੇਸਵ। ਹਾਥ ਜੋਰ ਬੋਲੇ ਸਭ ਸੇਸਵਾਦੇਵ ਕਿਰਪਾ ਅਮ੍ਰਤਮ ਪ੍ਰਸਾਦਿ।

ਦੀਓ ਮੰਤ੍ਰ ਕਲ ਗੁਰ ਮੁਹ ਆਦ। ਸਵਾ ਲਾਖ ਦੇਊ ਧਨ। ਇਹ ਕਹਿ ਮੇਲਿਓ ਅੰਗਨ ਘਨ। ਜਹਾਂ ਹਮ ਤਹਾਂ ਤੁਮ ਐਸੀ ਬਨੀ। ਸਭ ਹੀ ਤੁਮਰੇ ਰਛਕ ਗਨੀ। ਪ੍ਰਿਥਮ ਰੋਇ ਪੁਨ ਬਿਪਰ ਭਾਖਾ। ਮੁਹਿ ਅਭਆਖਾ ਸਾਚ ਤੁਮ ਆਖਾ। ਤਬ ਬਿਪਰ ਗੁਰ ਸੌ ਗਿਉ ਗੁਨਾ। ਗਇਆ ਕਹੁ ਫਿਰ ਗਿਨਾ ਨ ਸੁਨਾ।ਇਕ ਦਿਨ ਪੂਛੀ ਹੁਕਮਨਾਮਾ।ਜਬ ਸੋਢੀ ਗੁਰ ਪਦ ਬਿਸਰਾਮਾ।ਬਿਪਰ ਕਹਾ ਇਹ ਗਇਓ ਪਲਾਈ। ਬੋਲੇ ਗੁਰ ਇਨ ਦੇਹੀ ਪਾਈ। ਹਮਰੋ ਸਿਖ ਹੋਇ ਅਵਤਾਰੇ।ਰਣਸਿੰਘ ਨਾਮ ਭੂਪ ਪਥਾਰੇ। ਬਹੁਤ ਨ ਸੰਗ ਭਿਰੇਗਾ ਜਬਹੀ।ਕਰੇ ਰਾਜ ਹੰਕਾਰੀ ਤਬਹੀ। ਤੀਸਰ ਜਨਮ ਲਾਹੌਰ ਮੈ ਜਾਵੈ। ਤਬ ਉਧਰੇਗਾ ਮਮ ਢਿਗ ਆਵੈ ॥੧੭॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਅਠਾਰਵੀਂ ਚਲੀ

ਏਕ ਵੇਰ ਸਿਖਾਂ ਫਰਿਆਦ ਕਰੀ ਲਾਂਗਰੀ ਪ੍ਰਸਾਦ ਕਾ ਤਕਰਾਰੀ ਹੈਗਾ। ਹਸ ਬੋਲੇ ਲਾਂਗਰੀ

ਲੋਭੀ ਹੈਗਾ। ਗੁਰ ਧਨ ਖਾਇਆ ਮਸੰਦ ਹੈਗਾ। ਪਿਛਲੇ ਜਨਮ ਕਾ ਭੁਖਾ ਹੈਗਾ। ਜਾਉ ਤੇਗ ਗੁਰੂ ਕੀ ਦੇਗ ਵਾਹਿਗੁਰੂ ਜੀ ਕੀ ਸਾਦ ਬਹੁਤ ਦੇਗ ਮੇ ਹੋਵੇਗਾ। ਪਾਹਲੀਆ ਪ੍ਰਸਾਦਿ ਦੇਗ ਦਾਨ ਨ ਖਾਵੈਗਾ ਸੋ ਸਿਖਨਹੀਂ ਭਾਈ ਰੈਹਤ ਕਰ ਪ੍ਰਸਾਦਿ ਸਿਖੋ ਆਪ ਹੀ ਕਰ ਲੇਵੇ। ਜੋ ਛਕਾਵੈਗਾ ਸੋ ਨਿਹਾਲ ਹੋਇਗਾ ਗੁਰੂ ਕਾ ਪੰਥ ਸਭਨਾਂ ਆਸਰਮਾਂ ਤੇ ਤਿਆਗੀ। ਅਰਦਾਸ ਕਹਿ ਵਰਤਾਵਨਾ। ਤਵ ਪ੍ਰਸਾਦਿ ਕਹਿ ਕਰ ਛਕਣਾ ਅਤੇ ਚੁਲੀ ਪੜਨੀ ਘੋੜੇ ਸਸਤ੍ਰ ਦੀ ਨਿਤ ਖਬਰ। ਅਰ ਤੁਰਕ ਸੋ ਵੈਰ। ਪਹਾੜੀ ਸੋ ਨਿਆਰਾ ਮਿਤ੍ਰਾਈ ਨਹੀਂ। ਖਰਚ ਗੁਰੂ ਦੇਵੇਗਾ। ਛਤ੍ਰੀ ਸੰਨਿਆਸੀ ਤੁਮਰਾ ਖਾਲਸਾ ਜੀ ਅਧੀਨ ਸਬਦ ਕੇ। ਸੇਵਾ ਸਿਖਾਂ ਦਾ ਜੋ ਸਿਖ ਪ੍ਰਸਾਦਿ ਪਕਦਾ ਉਠਾਇ ਲੇਵੈ। ਅਤੇ ਖਾਇਕੇ ਲੋਭ ਕਰੇ ਅਤੇ ਸਿਖ ਦੇ ਘਰ ਮੰਦ ਨਜਰ ਕਰ ਦੇਖੈ ਸੋ ਕੋਹੜੀ ਨਰਕ ਭੁਗਾਵੇਗਾ ਹਮਾਰਾ ਨਹੀਂ। ਪ੍ਰਸਾਦਿ ਕੀ ਨਿੰਦਾ ਨਹੀਂ ਕਰਨੀ। ਅਤੇ

ਸਿਖ ਭੁਖੇ ਨੂੰ ਛਕਾਵੈਗਾ। ਸੌ ਜਗ ਕਾ ਫਲ ਪਾਵੈਗਾ। ਸਿਖ ਨੋ ਵਿਵਾਹੇਗਾ ਸੋ ਨਿਸਤਰੇਗਾ। ੧੮॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਉਨੀਵੀਂ ਚਲੀ

ਏਕ ਵੇਰ ਗੁਰੂ ਜੀ ਨੂੰ ਸਿਖਾਂਕੇ ਸਨਬੰਧੀਆਂ ਕਹਿਆ ਪਹਾੜੀਏ ਸੁਲਾਹ ਕਰਦੇ ਹੈਨ। ਤਾਂ ਬਚਨ ਹੋਇਆ ਤੁਸੀਂ ਸਭ ਕਹਿੰਦੇ ਹੋ ਇਨ੍ਹਾਂ ਦਾ ਵਸਾਹ ਨਹੀਂ ਭਲਾ ਦੇਖੇ ਤਾਂ ਕਹਿਆ ਪੰਮਿਆਂ ਗੁਰੂ ਕਾ ਖਜਾਨਾ ਮਾਲਵੇ ਜਾਣ ਦੇਵੇ। ਘੇਰਾ ਚਉਫੇਰੇ ਨਾ ਬੈਲ ਭਰਕੇ ਨਿਕਾਸੇ। ਉਨ੍ਹਾਂ ਰਾਜਿਆਂ ਸੌਹ ਕਰੀ ਸੀ ਧਰਮ ਕੀ ਸੁਲਾਹ। ਹਮ ਤੁਮ ਛਤ੍ਰੀ ਹਾਂ ਦੇਖ ਜੋ ਮਾਲ ਪਾਂਚ ਹਜਾਰ ਲਾਦ । ਭਰਮੇ ਮਾਇਆ ਨੂੰ ਦੇਖ ਕਰ ਤਬ ਲੇ ਭਾਗੇ ਲਾਦ ਵਣਜਾਰੇ। ਉਨ੍ਹਾਂ ਕੇ ਹੀ ਲੀਏ ਥੇ ਲੇਕਰ ਦੇਖਨ ਲਗੇ। ਗੋਣਾ ਤੇ ਪਥਰ ਮਾਟੀ ਈਟਾਂ ਭਰੇ ਥੇ ਗੁਰੂ ਜੀ ਕਹਿ ਛਡਿਆ ਸੀ

ਪਹਿਲੋਂ। ਅੰਤਰ ਕੀ ਜਾਨਤੇ ਥੇ ਤਾਂ ਪਹਾੜੀਏ ਖਿਸਾਣੇ ਹੂਏ।ਤਾਂ ਬਚਨ ਹੋਇਆ ਵੈਰੀ ਕਾ ਵਸਾਹੁ ਨਹੀਂ ਕਰਨਾ। ਖਾਲਸਾ ਵੈਰ ਕਾ ਬਦਲਾ ਕਰੇਗਾ ਇਹ ਸੁਖ ਨ ਭੋਗੈਂਗੇ। ਦਗਾ ਬੁਰਾ ਸਿਖੋ ਮਾਰ ਲੈਣਾ ਪਰ ਦਗਾ ਨਹੀਂ ਕਰਨਾ।ਗੁਰੂ ਪਰ ਸਿਦਕ ਘਰ ਕੇ ਲੋਗੋਂ ਕੋ ਹੂਆ ਗੁਰੂ ਕਾ ਕਹਿਣਾ ਸਚੁ ਜਾਨਨਾ। ਪਰ ਸੰਤੋਖ ਨਾ ਹੂਆ ॥ ੧੯ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ ॥

# ਸਾਖੀ ਵੀਹਵੀਂ ਚਲੀ

ਏਕ ਵੇਰ ਤੁਰਕ ਆਏ ਲੜਨੇ। ਰਾਜਿਆਂ ਚੜਾਏ। ਬਡਾ ਜੁਧ ਹੂਆ ਚਮਕੌਰ ਮਾਹ। ਤਾਂ ਇਕ ਮੁਗਲ ਪਾਂਟੇਕ ਪਾਂਚ ਹਜਾਰੀ ਸੈਦਾ ਬੇਗ। ਗੁਰੂ ਕਾ ਹਮਾਇਤੀ ਉਠ ਖੜਾ ਹੂਆ। ਲੜਿਆ ਅਤੇ ਖਾਲਸੇ ਸਾਥ ਮਿਲਾ। ਜਿਤ ਜਿਤਾਇ ਹਜੂਰ ਗਿਆ ਗੁਰੂ ਕੇ ਤਾਂ ਮਥਾ ਟੇਕਿਆ। ਤਾਂ ਅਗੇ ਤੇ ਬਚਨ ਕੀਤਾ ਉਮਰ ਬਰ ਕਰਾਰ ਮਿਲੇ ਖੂਬਈਨ

ਤਕਰਾਰ। ਗੁਰੂ ਜੀ ਕਹਿਆ ਤੁਮ ਦੇਗ ਸਮਝ ਕੰਧਾਰੀ ਹੋ। ਪਹਿਲੇ ਗੁਰੂ ਨਾਨਕ ਭੇਟਿਆ ਸੀ ਬਾਗ ਮੈਂ ਸੇਵਾ ਕਰੀ ਥੀ।ਤਾਂ ਹਸ ਕੈਹ ਚਲੇ ਥੇ। ਬੁਲਾਵਾਂਗੇ ਤੁਮਾਰਾ ਸਸਤ੍ਰ ਦੇਖੈਂਗੇ। ਪਹਿਲੇ ਤੁਸਾਂ ਸਬਰ ਕਾ ਪਰਚਾਰ ਕੀਆ ਥਾ। ਪੀਛੇ ਕਹਿਆ ਤੁਬਕ ਕਮਾਇ ੨ ਕਰਾਮਾਤ। ਚਿਨ ਖੈਰ ਖਿਲ ਸਜ ਜਨਾਤਿ। ਇਤਨੀ ਸੁਣ ਮੁਗਲ ਢਹਿ ਪਿਆ। ਪੀਰ ਪੀਰ ਮੁਝੇ ਰਾਖਣਾ। ਪਾਇਆ ਏਹ ਸਭਿ ਸਾਚ ਹੂਈ ਥੀ। ਅਬ ਰਖ ਲੇਵੋ। ਤਾਂ ਉਨ ਡੇਰਾ ਲੁਟਾਇ ਹਜ਼ੂਰ ਗਿਆ ਰਹੈ। ਸਸਤ੍ਰ ਗੁਰੂ ਜੀ ਬਖਸ਼ੇ। ਰਾਜਾ ਹਰੀ ਚੰਦ ਮਾਰਿਆ ਸੀ ਫੁਲ ਦੇ ਸਾਥ ਦੋਵੇਂ ਵਡੇ ਜੋਧੇ ਥੇ। ਪੀਛੇ ਤੇ ਗੁਰੂ ਨੇ ਹਾਥ ਸਿਰ ਪਰ ਰਖਾ ਲੜਾਈ ਵਿਚ ਮਾਰਾ ਦੀਨਾ ਬੇਗ ਨੇ ਸੈਫ ਸੰਗ। ਗੁਰ ਲੋਕ ਜਾਇ ਬਸਾ। ਵਡਾ ਕਤੂਹ ਹੂਆ ਦੇਵ ਲੋਕ ਬਸਾ ਗੁਰ ਪ੍ਰਸਾਦਿ ॥੨੦॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਇਕੀਵੀਂ ਚਲੀ

ਏਕ ਵੇਰ ਲੜਾਈ ਕਰਦੇ ਫੌਜ ਗੁਰੂ ਜੀ ਨੇ ਭਜਾਇ ਦਿਤੀ। ਰਾਜੇ ਜੋਰ ਦੇ ਕੇ ਲੜੇ। ਹੰਡੂਰੀ ਕਹਲੂਰੀ ਚੰਬੇਲ ਫਤੇ ਪੁਰੀਆ ਵਜ਼ੀਰ ਸਿੰਘ ਨਾਹਿਣੀਆ ਦੇਵ ਸਰਣ ਰਾਜ ਸੋਪਾਹੀਸਭਹਜਾਰ ਦਸ ਬੇ। ਖਾਲਸਾ ਕਾ ਦਲ ਆਠ ਸੈ। ਤੇਗ ਤਲਵਾਰ ਸੇਲਾਂ ਤੁਪਕ ਬਰਛੀ ਸਿਪਯਾ ਕਮਾਨ ਹੂਆ ਜੁਧ ਰਣਕੈ ਡਮਕ ਕਟੀ ਪਿਆਦੀ ਹਾਨ। ਜੁਧ ਜਾਗਾ ਤਬੈ ਸੀਸ ਬਾਗਾ। ਛੁਟੀ ਤਲਵਾਰ। ਕਟੇ ਬਰਿਆਰ। ਗਿਣੇ ਰਣ ਸੂਰਾ। ਰਾਜ ਸੂਤ ਕੂਰਾ। ਜੀਤਾ ਦਿੜ ਜੰਗ ਖਾਲਸਾ ਨਿਸੰਗ। ਬੈਠੇ ਗੁਰ ਦੂਰ। ਦੇਖਾ ਰਣ ਬੂਰ। ਲੋਹੂ ਨਦੀ ਲਾਲ ਘੋੜੇ ਰਾਜ ਸਾਲ। ਆਖਰ ਜਿਉਹ। ਖਾਲਸਾ ਖਲੋਸੇ। ਹਾਰੇ ਭਜ ਠਾਨ ਗੁਰੂ ਖਾਲਸੇ ਦਿਖਾਨੁ। ਘੋੜੇ ਨੀਲੇ ਪਰਚਾਇ ਪੀਛੇ ਮੁੜ ਬਿਸਮਾਇ। ਸੁਣੀ ਰਣ ਮਾਹ। ਹਟੇ ਸੂਰ ਅਨੁਰਾਹ। ਖਾਲਸਾ ਵਾਹਿਗੁਰੂ ਸਾਖੀ ਹੋਰ ਚਲੀ।

ਸਭ ਹਟਕਾ। ਬੇਰੀ ਆਨ ਸਟਕਾ। ਪੁਕਾਰੇ ਸਭ ਸਿੰਘ ਘੋੜੇ ਦੁੜਾਏ ਭਾਖੇ ਬਿੰਦ। ਤਬ ਨੌਰੰਗ ਸਿੰਘ ਘੋੜੇ ਕੋ ਕਹਿਆ ਮੂਹਿ ਤੇ ਨੀਲਿਆ ਖੜਾ ਰਹੁ ਆਨ ਗੁਰੂ ਕੀ ਮਤਿ ਜਾਈ। ਤਾਂ ਘੋੜਾ ਥੰਭ ਗਿਆ। ਗੁਰੂ ਜੀ ਬਹੁਤ ਕਾਮਚੀ ਅਤੇ ਅਡੀਆਂ ਮਾਰ ਰਹੇ। ਪਰ ਆਗੇ ਨਕੀਰ ਕਰੀ ਥੀ ਸੋ ਨਾ ਲੰਘਤਾ ਹੂਆ। ਤਾਂ ਉਤਰ ਬੈਠੇ ਤੇ ਪੀਛੇ ਮਸੰਦ ਥਾ ਸਿਖਾਂ ਦਾ ਖਾਂਵਦਾ ਰਿਹਾ ਗੁਰੂ ਕੀ ਭੇਟਾ ਹਮ ਜਾਣਿਆ ਹੈ। ਤਾਂ ਘੋੜਾ ਫੁਰਕਾ। ਤਾਂ ਗੁਰੂ ਜੀ ਬੋਲ ਕਹਿਆ ਗੁਰੂ ਖਾਲਸਾ ਖਾਲਸਾ ਗੁਰੂ। ਖਾਲਸਾ ਜੀ ਮਾਰੇ ਫੌਜਾਂ ਨੂੰ। ਤਾਂ ਖਾਲਸਾ ਮੁੜ ਕਰ ਲੜਨੇ ਲਾਗਾ। ਗੁਰੂ ਜੀ ਬੈਠ ਕਰ ਸਾਤ ਤੀਰ ਚਲਾਏ। ਤਬ ਪੁਕਾਰ ਪੜੀ ਉਮਡੀ ਗੁਰੂ ਕੀ ਫੌਜ। ਜੀਤ ਕੇ ਜੰਗ ਆਏ ਗੁਰ ਜੀ ਉਠਕੇ ਖੁਸ਼ੀ ਹੋਇ ਚਲੇ ਆਗੇ ਸਭ ਸੁਖ ਹੂਆ ॥ ੨੧ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਬਾਈਵੀਂ ਚਲੀ

ਏਕ ਸਮੇਂ ਰਾਗੀਆਂ ਨੇ ਕੀਰਤਨ ਪਰੇਮ ਸਾਬ ਪੜਿਆ ਅਤੇ ਧੁਨਿਕਾ ਵਾਜਾ ਸੁਰ ਤਾਲ ਸਬਦ ਏਕ ਕਰ ਖਾਲਸਾ ਸੁਣ ਕਰ ਖੁਸੀ ਹੋਕਰ ਕਹਿਆ। ਵਾਹ ਵਾਹ ਭਲਾ ਸਬਦ ਪੜਿਆ। ਨਿਹਾਲ ਕਰ ਦੀਆ ਰਾਗੀਆਂ ਨੇ। ਤਾਂ ਗੁਰੂ ਜੀ ਕਹਿਆ ਭਾਈ ਕਹਿ ਲੋਕਾਈ। ਤਾਂ ਸਿਖਾਂ ਪੁਛਿਆ ਸਚੇ ਪਾਤਿਸਾਹਜੀ ਜ਼ਾਹਿਰ ਕਰੋ ਤੁਸੀਂ ਕੀ ਕਹਿਆ। ਤਾਂ ਗੁਰੂ ਜੀ ਬੋਲੇ ਏਕ ਗਾਉਂ ਕਾ ਚੌਧਰੀ ਸੀ ਓਹ ਹਰਟ ਜੋੜ ਕੇ ਪਾਣੀ ਸਿੰਚਦਾ ਸੀ ਖੇਤ੍ਰ ਮਾਹਿ। ਕਿਆਰੇ ਪੁਰ ਕਹੀ ਪੜੀ ਸੀ ਕੋਈ ਲੇ ਗਿਆ। ਤਾਂ ਚੌਧਰੀ ਕਹਿਆ ਮੇਰੀ ਹੀ ਕਹੀ ਜਾਂਦੀ ਰਹੀ ਤਾਂ ਹੋਰ ਕੀ ਕਿਆ ਚਲੀ। ਭਿਰਾਈ ਸਦ ਕੇ ਡੌਂਡੀ ਫੇਰੀ ਢੋਲ ਬਜਿਆ ਸਭ ਨੇ ਸੁਣਿਆ ਪਰ ਕਿਸੇ ਨੇ ਨਾ ਦਈ। ਤਬ ਘਰ ਲਗੇ ਲੋੜਣ ਤਬ ਭੀ ਨ ਨਿਕਸੀ। ਤਾਂ ਬਿਸਮੇ ਹੂਆ ਸਾਰਾ ਪਿੰਡ। ਉਸ

ਸਮੇਂ ਕੋਈ ਬੋਲ ਪਿਆ। ਜੋ ਭਿਰਾਈਦਾ ਭੀ ਘਰ ਢੂੰਡੋ। ਤਾਂ ਲਗੇ ਦੇਖਣ ਇਕ ਕੋਨੇ ਕੋਠੀ ਪਿਛੇ ਤੇ ਕਹੀ ਪਾਈ ਤਾਂ ਚੌਧਰੀ ਕਹਿਆ ਭਿਰਾਈ ਨੂੰ ਸੁਣ ਭਾਈ ਕਹੀ ਘਰ ਮਾਹਿ ਧਰੀ।ਤੇ ਲੋਕਾਂ ਨੂੰ ਸੁਣਾਇ ਕੇ ਸ਼ੋਰ ਮਚਾਇਆ ਕਿਉਂ। ਹਛੀ ਨਹੀਂ ਕਰੀ ਤਾਂ ਨਸੀਹਤ ਕਰੀ ਭਿਰਾਈ ਨੂੰ। ਸੁਣੋ ਸਿਖ ਇਹ ਤਾਂ ਭਰਾਈ ਦੀ ਤਰਾਂ ਸੌਰੀ ਹੀਬਣੇ ਹੈਨ ਪੰਡਤ ਪਾਂਧੇ ਜੋਤਸ਼ੀ ਰਾਗੀ ਪ੍ਰੇਰਕ ਭਾਮ। ਔਰਨਕੋ ਉਪਦੇਸ ਤੇ ਆਪਨ ਕਰਹੈ ਅਰਾਮ। ਸੋਭਾ ਦੰਭੀ ਜਾਪੁਕੀ ਤਪੁ ਕੀ ਕਰਨੀ ਨਾਹਿ।ਮੋਲ ਲੇਇ ਮਹਘੋ ਅਚੇ ਤਿਵੇ ਲੀਜੀਏ ਰਾਹਿ। ਪੂਛੀ ਪੂਛ ਕੋਉ ਪੜਿਆ ਰਹੈ ਬਤਾਉ ਇਕ ਠਉਰ। ਐਸੀ ਬਨੀ ਬਤਾਉਣੀ ਬਿਰਲਾ ਸਮਝੈ ਠਉਰ। ਭਾਈ ਸਿਖੋ ਸਮਝੇਗਾ ਸੋ ਤਰੇਗਾ। ਕਹਿਆ ਪਾਰ ਨਹੀਂ ਜਾਈਦਾ। ਜਿਨ੍ਹਾਂ ਨੂੰ ਸਤਿਗੁਰੁ ਸਚਾ ਮਿਲਿਆ ਹੈ ਸੋ ਬਖਸ਼ੀਏਂਗੇ। ਨਾਨਕ ਜਿਨ ਕਉ ਸਤਿਗੁਰ ਮਿਲਿਆ ਤਿਨਕਾ ਲੇਖਾ ਨਿਬੜਿਆ ॥ ੨੨ ॥ ਬੋਲਹੁ ਵਾਹਿਗੁਰੂ

# ਸਾਖੀ ਤੇਈਵੀਂ ਚਲੀ

ਏਕ ਬੇਰ ਅੰਨ ਮਹਿੰਗਾ ਹੋਇ ਗਇਆ ਤਾਂ ਜਗਤ ਡੁਲੀ ਦੇਖ ਕੇ ਗੁਰੂ ਜੀ ਧੰਨ ਅੰਨ ਲਗੇ ਦੇਵਣ ਲੋਕਾਂ। ਸਭਿ ਰਾਜੇ ਅਚਰਜ ਹੋਣ ਲਗੇ। ਮਾਤਾ ਗੁਜਰੀ ਠਾਕਿਆ ਲੰਗਰ ਥੋੜਾ ਕਰੋ ਤਾਂ ਸਿਖਾਂ ਕਹਿਆ ਸਚੇ ਪਾਤਿਸਾਹ ਮਾਤਾ ਜੀ ਕਿਹਾ ਹੈ। ਸਰਫਾ ਕਰੋ ਕਾਲ ਦੀ ਖਬਰ ਨਹੀਂ ਕਿਤਨਾ ਕੁ ਚਿਰ ਹੈ। ਤਾਂ ਸੁਣ ਕਰਿ ਰਿਸੇਰੀ ਉਜੜੀ ਘਰ ਹੁੰਦੇ ਸੰਕੋਚ ਨਾ ਕਰੀਏ। ਕਰਤਾਰ ਦਾ ਭਾਣਾ ਹੀ ਹੈ। ਭਾਈ ਨਾਰੀ ਖਤ੍ਰੀ ਦਰਿਦੀ ਨਵਾਂ ਚਾਕਰ ਨਿਆਣੀ ਧੇਨ ਬਾਲਕ ਕਾਇਰ ਇਨ੍ਹਾਂ ਦੀ ਮੁਖ-ਤਿਆਰੀ ਬੁਰੀ ਹੁੰਦੀ ਹੈ। ਭਾਈ ਮਸੰਦਾਂ ਅਤੇ ਪਕਿਆਂ ਖਤ੍ਰੀਆਂ ਅਤੇ ਨਵਿਆਂ ਸਿਖਾਂ ਮਾਤਾ ਨੇ ਅਕਲ ਦਿੜਾਈਅਸੁ। ਮੈਂ ਜਾਣਹੂੰ ਪਰ ਮੇਰੇ ਮੂੰਡੇ ਦੇ ਭੇਤੀ ਸਿਖ ਵਿਰਲੇ ਹੈਨ। ਭਾਈ ਕਰਨ ਮਾਰਿਆ ਥਾ ਪਾਂਡਵਾਂ ਨੇ। ਤਾਂ ਕੁੰਤੀ ਨੇ ਕਹਿਆ

ਭੀ ਮੇਰਾ ਕੁਮਾਰੀ ਦਾ ਸੂਰਜ ਸੁਤ ਨ ਜਨਮਿਆ ਸੀ ਤਿਸਕਾ ਕਰਮ ਮ੍ਰਿਤਕ ਕਿਰਿਆ ਬੇਟਾਕਰੀਓ। ਤਾਂਯੁਧਿਸ਼ਟਰ ਬੋਲਿਆ ਹੁਣ ਕਹਿਆ ਹਤਿਆਰੀ ਮਾਰਣੇ ਕਾ ਦੋਖ ਕਿਸ ਨੋ। ਪਹਿਲੋ ਕਹਿੰਦੀ ਤਾਂ ਕਿਉਂ ਮਾਰਦੇ। ਬੜੇ ਭਾਈਕੇ ਆਸਰੇ ਹੀ ਰੈਂਹਦੇ ਪੈਰੀਂ ਲਗ ਕੇ। ਜਾਹ ਅਬ ਮੂੰਹ ਨਾ ਦਿਖਾਉ ਸਰਾਪੁ ਹੋਇਆ। ਔਰਤਾਂ ਸਭਨਾਂ ਨੂੰ। ਬਾਤ ਨਾ ਪਚੀਓ। ਅਤੇ ਜਿਸ ਘਰ ਤੁਹਾਡਾ ਹੁਕਮ ਹੋਵੇ ਓਹ ਘਰ ਦੂਰ ਹੋਈਓ।ਪੁਤ੍ਰ ਦੇ ਹੁਕਮ ਨਾਲ ਦੁਰ-ਜੋਧਨ ਗਇਆ। ਕੇਕਈ ਦਾ ਹੁਕਮ ਮੰਨਿਆਤਾਂ ਦਸਰਥ ਮਰਾ। ਜਿਸ ਘਰ ਦੋਇ ਮਤੇ ਓਹ ਘਰ ਨਹੀਂ ਰੈਂਹਦਾ ਇਸ ਘਰ ਦਾ ਸਦਾ ਆਪਦਾ। ਅਤੇ ਖਤ੍ਰੀਆਂ ਨੂੰ ਮਾਰੇਗਾ ਮੇਰਾ ਪੰਥ। ਲੁਟੇਗਾ ਤੇ ਸਿਖ ਝਾੜਾਂ ਵਿਚ ਆਪਦਾ ਭੋਗਣਗੇ। ਤੁਰਕਾਂ ਤੇ ਖਲੜੀਆਂ ਉਤਰਾਉਗਾ। ਰਾਜਿਆਂ ਕੀ ਰਾਜਾਈ ਦੂਰ ਕਰੂਗਾ। ਐਸਾ ਸਮਾਂ ਵਰਤਾਊਗਾ। ਸ਼ੇਰਾਂ ਤੇ ਕਾਇਰ ਕਾਇਰਾਂ ਤੇ ਸੂਰਮੇ। ਤੀਵੀਆਂ ਦੀ

ਮਜੂਰੀ ਪੁਰਖਾਂ ਅਤੇ ਤੀਵੀਆਂ ਸਿਖਾਂ ਦੀਆਂ ਸਉਪਾਂਗਾ ਈਸੇ ਦੀ ਉਲਾਦ ਨੂੰ। ਘਰ ਘਰ ਇਹ ਤਮਾਸ਼ਾ ਹੋਵੇਗਾ ਬਰਸ ਚਾਲੀ ਅੰਤਰ ਵੇਗ ਪਗਾਂ ਸਉ ਵਰੇ ਪੀਛੇ ਦੀਆਂ ਮਾਤਾ ਤੇ ਕਲਪਨਾਂ ਪੀਛੇ ਹਟਾਇ ਧਰਾਂ। ਤਾਂ ਸਿਖਾਂ ਮਾਤਾ ਬਖਸਾ-ਇਆ। ਬਚਨ ਕੀਤਾ ਖੁਸ਼ੀ ਹੋ ਕੇ ਲੰਗਰ ਚਲਾਉਣਗੇ ਤਾਂ ਸਰਾਪ ਨਹੀਂ ਆਵੇਗਾ।ਲੰਗਰ ਅਟਕਾ ਸਰਾਪ ਸਦਕਾ। ਉਹ ਹੀ ਬੇਰ ਸਿਖ ਸੋ ਮੂਹਿ ਫੇਰਾ। ਚਲੋ ਸਿਖੋ ਮਾਲਵੇ ਗੁਰੂ ਕੀ ਕਾਂਸ਼ੀ ਦਮਦਮੇ ਦਾ ਦਰਸ਼ਨ ਹੈਗਾ। ਮੇਰਾ ਸਿਖ ਦਮਦਮੇ ਦੀ ਟਹਿਲ ਕਰੇਗਾ। ਸੋ ਕਾਂਸ਼ੀ ਵਾਸੀ ਕੀ ਗਤਿ। ਗੁਰੂ ਕਾ ਘਰ ਸ਼ਹੀਦੀ ਕੀ ਮੁਕਤਿ ॥੨੩॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਚੌਵੀਵੀਂ ਚਲੀ

ਏਕ ਵੇਰ ਸਿਖਾਂ ਪੁਛਿਆ ਜੀ ਸਚੇ ਪਾਤਸਾਹੁ ਸ਼ਹੀਦ ਕਿਨਾਂਨੋ ਕਹੀਦਾ ਹੈ ਜਾਹਰ ਕਰੋ ਇਹਨਾਂ

ਕੀ ਕਿਆ ਗਤਿ ਮੁਕਤਿ। ਤਾਂ ਹਸ ਬੋਲੇ ਗੁਪਤ ਪੂਛੀ ਸਿਖੋ ਗੁਰੂ ਜੀ ਆਪਣੀ ਸੰਗਤ ਆਪਣੇ ਹਜੂਰ ਰਖਦਾ ਹੈ। ਆਪਣੇ ਸੇਵਕ ਕੀ ਆਪ ਪਤ ਰਾਖੇ। ਭਾਈ ਕਲਜੁਗ ਘੋਰ ਹੈਗਾ। ਗੁਰੂ ਪਾਲੀ ਆਪਣੇ ਸਿਖਾਂ ਦੇ ਤਾੜਨ ਨੋ ਭਟਕਾਵਣ ਨੂੰ। ਇਹ ਸਿਖਾਂ ਦੀ ਹੁਕਮ ਸਤਿ ਤਾਂ ਗੁਰੂ ਕੇ ਪਾਸ। ਸੋ ਸਿਦਕ ਸਾਬਤ। ਰਣ ਕਾ ਸੂਰਮਾ ਸੋ ਤੇ ਤਰਿਆ। ਅਤੇ ਸਿਦਕ ਹੈ। ਅਤੇ ਕਾਇਰ ਜੰਜਾਲੀ ਜਨਮ ਮਰਨ ਮਾਹਿ ਭਟਕਦੇ ਹੈਨ। ਗੁਰੂ ਖੜੇ ਸੰਗਤ ਸਣੇ ਉਡੀਕਣਗੇ। ਸੋਲਾਂ ਤਤਾਂ ਦੀ ਦੇਹ ਧਾਰ ਕੇ ਸਿਖਾਂ ਦੀ ਸਹਾਇਤਾ ਕਰਾਂਗੇ। ਦਸ ਹਜਾਰ ਬਰਸ ਲਗ। ਕਿਵੇਂ ਸਿਖ ਹਮਾਰੇ ਵਲ ਆਵੈ। ਜੋ ਆਂਵਦਾ ਜਾਂਦਾ ਹੈ ਸੋ ਰਲਦਾ ਜਾਂਦਾ ਹੈ। ਪ੬0000000 ਸਿਖ ਗੁਰੂ ਸੌਂਪਿਆ ਹੈ। ਕਲੂ ਕਾਲ ਵਿਚ ਕਰਤਾਰ ਦਾ ਹੁਕਮ ਹੈ। ਸੁਧ ਧਰਮ ਕਰਕੇ ਤਾਰਨੇ ਹੈਨ। ਗੁਰੂ ਉਡੀਕਦੇ ਹੈਨ। ਕੁਵੇਰ ਦੇ ਲੋਕ ਲਗ ਤੇ ਭੂਮ ਪਰ ਅਤੇ ਭਵਲੋਕ

ਲਗ ਵਿਚ ਰਤੇ ਹੈ। ਜੈਸੀ ਜੈਸੀ ਭਾਵਨਾ ਸ਼ਹੀਦਾਂ ਦੀ ਹੁੰਦੀ ਹੈ। ਤੈਸੀ ਤੈਸੀ ਸਿਧ ਹੁੰਦੀ। ਭੂਤਾਂ ਪਰ ਭੀ ਪਰੇਤਾਂ ਰਾਖਸ਼ਾਂ ਪਰ ਭੀ। ਮਾਨੁਖ ਪਰ ਪਸ਼ੂ ਨਾਗ ਪੰਛੀ ਜਛ ਗੰਧਰਬ ਅਪਛਰਾਂ ਪਰ ਇਨ੍ਹਾਂ ਸਭਨਾਂ ਪਰ ਹੁਕਮ ਸ਼ਹੀਦਾਂ ਦਾ ਹੀ ਹੁੰਦਾ ਹੈ। ਜਮ ਕੇ ਦੂਤ ਪੁਛਕੇ ਫਿਰਦੇ ਹੈਨ। ਇਨ੍ਹਾਂ ਨੂੰ ਸ਼ਾਸਤਰ ਵਾਲੇ ਬੇਤਾਲ ਅਤੇ ਵਿਦਿਆਧਰ ਕੈਂਹਦੇ ਹੈਨ। ਭਲੇ ਭੀ ਹੈਨ ਅਤੇ ਬੁਰੇ ਭੀ ਹੈਨ।ਸੁਭਾਵ ਸਾਂਤਕੀ ਰਾਜਸੀ ਤਾਮਸ਼ੀ ਤਰੈ ਪ੍ਰਕਾਰ ਦੇ ਹੈਨ। ਆਪਣੀ ਸੰਗਤ ਪਾਸੋਂ ਪੁਜਾਂਵਦੇ ਹੈਨ।ਕਾਮਨਾ ਪੂਰੀ ਕਰ ਦੇ ਹੈਨ ਦੁਖ ਸੁਖ ਕੇ ਦਾਤੇ ਹੈਂ ਦੇਵਤਿਆਂ ਪਰ ਭਰਬਖੰਡ ਇਨ੍ਹਾਂ ਨੂੰ ਦੇਕਰ ਸੁਰਗ ਮੈਂ ਜਾਇ ਬੈਠੇ ਹੈਨ। ਦੇਵਤਿਆਂ ਨੂੰ ਜੋ ਪਹੁੰਚਦਾ ਹੈ ਸੋ ਸ਼ਹੀਦਾਂ ਦੇ ਹਥ ਹੋਇ ਕੇ ਜਾਂਦਾ ਹੈ। ਪਰਮੇਸਰ ਇਹ ਕਿਤਨੇ ਲਗਾਏ ਦੀਏ ਹੈਨ॥ਸਭੀ ਤਰਾਂ ਦੇ ਸ਼ਹੀਦ ਹੈਨ॥ ਭੋਜਨ ਬਸਤਰ ਅਸਵਰੀ ਸਭ ਮੁਥਾਜ ਹੈ॥ ਸਭ ਦੀਪਾਂ ਖੰਡਾਂ ਦਾ ਸੈਲ ਹੈ॥ ਪਰ ਭੁਲਦੇ ਨਹੀਂ ਫਿਰਦੇ ਹੈਨ॥

ਮਾਇਆ ਕਾ ਤਮਾਸ਼ਾ ਦੇਖਦੇ। ਜਿਉਂ ਬਿਪ ਸਭ ਤਰਾਂ ਜਾਂ ਮਾਇਆ ਦੇਖਦਾ ਗਇਆ ਸੀ। ਤਿਵੇਂ ਦੇਖਦੇ ਹੈਨ ਪਰ ਦੇਹ ਵਿਚ ਜੋਨੀ ਵਿਚ ਭਰਮਦੇ ਨਹੀਂ। ਗੁਰੂ ਸਿਰ ਪਰ ਠਾਂਢਾ ਹੈ। ਪਾਲੀ ਵਾਂਗੂੰ ਸਮਾਲ ਲੈਂਦਾ ਹੈ। ਇਹ ਗਤ ਮਿਤ ਸ਼ਹੀਦਾਂ ਦੀ ਹੈ ਨਾਥਾਂ ਦੀ ਭੀ ਸਿਧ ਹੋਏ ਸੰਗਤਿ ਹੈ। ਮੁਹੰਮਦ ਦੀਨ ਵਾਲੀ ਜਸਾਇਤ ਕਹਾਂਵਦੀ ਹੈਗੀ। ਕਿਆ ਕੈਹਣਾਨਿਗੁਰੇ ਬੇਮੁਖੇ ਜੋ ਹੈਨ ਸੇ ਪ੍ਰੇਤਭੂਤਨੇ ਹੁੰਦੇਹੈਂ ॥੨੪॥ਸਾਖੀ ਪੂਰੀ ਹੋਈਬੋਲੋ ਭਾਈਜੀ ਵਾਹਿਗੁਰੂ।

# ਸਾਖੀ ਪੰਝੀਵੀਂ ਚਲੀ

ਏਕ ਸਮੇਂ ਏਕ ਲੜਕਾ ਗੁਰੂ ਜੀ ਕੇ ਹਜੂਰ ਆਨ ਖੜਾ ਹੂਆ। ਸੁੰਦਰ ਅੰਗ ਕੋਮਲ ਬੋਲ ਮਥਾ ਟੇਕਿਆ ਖੜਾ ਹੋਇਆ। ਗੁਰੂ ਦੇਖਕੇ ਬੋਲੇ ਲੜਕੇ ਤੂੰ ਕਿਸ ਦਾ ਪੁਤ ਹੈਂ ਅਤੇ ਕੇਹੜੇ ਥਾਂਵ ਹੈ। ਕੌਣ ਜਾਤ ਗੋਤ ਹੈ ਤੇਰਾ। ਤਾਂ ਲੜਕੇ ਨੇ ਕਹਿਆ ਸਚੇ ਪਾਤਿਸ਼ਾਹੁ ਮੋਲੇ ਕਾ ਬੇਟਾ ਹੈ। ਸਿਖ

ਗੁਰੂ ਕਾ ਹਾਂ ਮੈਂ ਪਾਹਿਲ ਖੰਡੇ ਦੀ ਧਾਰੀ ਹੈ ਅਤੇ ਬਾਪੁ ਮੇਹੋ ਚਰਨਾਂ ਦਾ ਚਾਹਿਲੀ ਸੀ। ਜਾਤਿ ਗੋਤ ਸੁਨਿਆਰਾ ਹੈ ਅਤੇ ਵਸਦੇ ਸਿਰੰਦ ਹਾਂ। ਬੋਲੇ ਗੁਰੂ ਜੀ ਲੜਕੇ ਸਿਰੰਦ ਸ਼ਹਿਰ ਉਜੜਿਆ ਕਿ ਵਸਦਾ ਹੈ। ਤਾਂ ਪਹਿਲ ਸਿੰਘ ਸੁਨਿਆਰੇ ਕਹਿਆ ਜੋ ਭਾਣਾ ਗੁਰੂ ਕਾ ਸੋਈ ਹੋਵੇਗਾ। ਪਰ ਹੁਣ ਤਾਂ ਮੈਂ ਵਸਦਾ ਛਡ ਆਇਆ ਹਾਂ।ਤਾਂ ਬਚਨ ਹੋਇਆ ਤੇਰਾ ਘਰ ਦਾ ਵੀ ਕੋਈ ਸੰਗਤਿ ਨਾਲ ਆਇਆ ਹੈਗਾ। ਤਾਂ ਲੜਕੇ ਕਹਿਆ ਗੁਰੂ ਜੀ ਬਾਪ ਹੁਣੇ ਹੀ ਥੋੜਿਆਂ ਦਿਨ ਵਿਚ ਪ੍ਲੋਕ ਸਿਧਾਰਿਆ ਹੈ। ਅਤੇ ਮਾਈ ਮੇਰੀ ਏਥੇ ਸਾਥ ਹੀ ਆਈ ਹੈਗੀ। ਗੁਰੂ ਜੀ ਬਚਨ ਕਰਿਆ। ਤੂੰ ਗੁਰੂ ਕੇ ਹਜ਼ੂਰ ਹੀ ਰਿਹਾ ਕਰਿ ਅਤੇ ਮਾਈ ਨੂੰ ਭੀ ਆਪਣੇ ਪਾਸ ਰਖ। ਤਾਂ ਉਨ ਸੁਨਿਆਰੇ ਸਿਖ ਤਿਵੇਂ ਹੀ ਕੀਤਾ। ਇਕ ਖਤ੍ਰੀ ਦੇ ਘਰ ਮਾਈ ਬਸਾਇ ਦਿਤੀ। ਘਰ ਲੈ ਕੇ ਲਗੇ ਗੁਰੂ ਕੇ ਹਜ਼ੂਰ ਰਹਿਣ। ਬਹੁਤੇ ਦਿਨਾਂ ਪਿਛੋ ਗੁਰੂ ਕਿਆ ਪੁਛਿਆ ਭਾਈ ਸਿਖਾ ਸੁਨਿਆਰੇ ਦਾ

ਕੰਮ ਭੀ ਜਾਣਦਾ ਹੈਗਾ। ਤਾਂ ਲੜਕੇ ਹਥ ਜੋੜ ਕਰ ਕਹਿਆ ਤੁਹਾਡੀ ਕਿਰਪਾ ਤੇ ਆਪਣਾ ਕੰਮ ਖੂਬ ਜਾਣਦਾ ਹਾਂ । ਬਚਨ ਹੋਇਆ ਸ਼ਰਫੀਆਂ ਲੈ ਗੈਹਨਾ ਘੜ ਲਿਆ। ਬੁਲਾਇਕੇ ਤੋਸ਼ੇਖਾਨੀਏ ਨੂੰ ਦੇ ਦਿਤੀਆਂ। ਲੜਕੇ ਗਹਿਣੇ ਪਰ ਬੜੀ ਚਾਤ੍ਰੀ ਕੀਤੀ। ਸੋਹਣਾ ਘੜਿਆ। ਲੇਕਰ ਹਜੂਰ ਆਣ ਰਖਿਆ। ਦੇਖਕੇ ਗਹਿਣੇ ਨੂੰ ਰਾਜੀ ਹੋਏ। ਅਤੇ ਕਹਿਆ ਜੋ ਮੰਗੇ ਸੋ ਦੇਣਾ ਅਤੇ ਗਹਿਣੇ ਘੜਾਇ ਕੇ ਅੰਦਰ ਰਖਦੇ ਜਾਵੋ। ਗੁਰੂ ਕਿਆਂ ਨੂੰ ਲੋੜ ਹੈਗੀ। ਤੋਸ਼ੇਖਾਨੀਏ ਨੂੰ ਸਉਪ ਦਿਤਾ ਗਹਿਣੇ ਲੇ ਧਰਨੇ ਅਤੇ ਰੁਪਏ ਦੇ ਦੇਣੇ। ਲੜਕਾ ਸਿਆਣਾ ਹੈ। ਪਿਛੋਂ ਪੁਛਿਆ ਤੈਨੂੰ ਕੋਈ ਐਬ ਨਾਹੀ ਨਾ ਲਗਾ। ਤਾਂ ਲੜਕੇ ਕਹਿਆ ਗੁਰੂ ਜੀ ਬਚਪਨ ਤੋਂ ਸੰਗਤ ਵਿਚ ਰਹਿਆ ਹਾਂ ਤਾਂ ਗੁਰੂ ਜੀ ਬਚਨ ਕੀਤਾ ਜੇਹਾ ਬਡਾ ਗੁਣ ਹੁੰਦਾ ਹੈ। ਬਿਕਾਰ ਭੀ ਹੁੰਦਾ ਹੈ। ਗੁਣੀ ਵਿਚਾਰੀ ਰਹਿਤ ਜੋ ਵਿਦਰਕ ਹੋ ਇਸਨਾਨ। ਤਿਸ ਮੂਰਤ ਬਲਿਹਾਰਣੈ ਨਾਨਕ

ਤਿਸ ਕੁਰਬਾਣ। ਤਾਂ ਸੁਨਿਆਰਾ ਨਿਤ ਲਗਾ ਘੜਨੈ। ਆਪੇ ਹੀ ਲੈਇ ਦੇਇ ਜਾਵਹਿ। ਨਾ ਕੋਈ ਪੁਛੇ ਨ ਲੇਖਾ ਅਤੇ ਬਹੁਤੇ ਦਿਨਾਂ ਪਿਛੇ ਗੁਰੂ ਜੀ ਕਹਿਆ ਸਿਖ ਨੂੰ ਗੁਹਜਾ ਤੋਲਕੇ ਘੜਨਾ ਦੇਵੀਂ ਅਤੇਕਹੀ ਨਹੀਂ। ਬੀਸਮੋਹਰਾਂਦੇ ਕੜੇ ਘੜਾਇ ਮੰਗਵਾਇ ਅਤੇ ਕਹਿਆ ਹਜੂਰ ਮੰਗਵਾਇਕੇ ਤੋਲੋ ਕੜੇ। ਤਾਂ ਤੋਲੇ ਕੜੇ ਸਤਾਰਾਂ ਮੋਹਰਾਂ ਦੇ ਤੁਲੇ ਤਾਂ ਬਚਨ ਹੋਇਆ ਸਭ ਗਹਿਣੇ ਤੋਲੋ। ਤਾਂ ਲਗੇ ਤੋਲਣ ਸਭਿ ਗਹਿਣੇ ਘਟੇ। ਤਾਂ ਗੁਰੂ ਜੀ ਕਹਿਆ ਲੜਕੇ ਤੂੰ ਤੇ ਕਹਿੰਦਾ ਹੈ ਸਾਂ ਸਤਸੰਗੀ ਹਾਂ ਅਤੇ ਐਬ ਨਹੀਂ ਮੇਰੇ ਵਿਚ। ਹੋਰ ਐਬ ਕੇਹੜਾ ਹੁੰਦਾ ਹੈ ਮਸੰਦ ਵਾਂਗੂੰ ਤੂੰ ਭੀ ਸਾਧ ਹੀ ਰਿਹਾ। ਗੁਰੂ ਕੇ ਘਰੋਂ ਤੈਨੂੰ ਕੁਛ ਮਿਲਦਾ ਸੀ ਕਿ ਨਹੀਂ। ਤਾਂ ਸ਼ਰਮਿੰਦਾ ਹੋ ਗਿਆ। ਤਾਂ ਗੁਰੂ ਜੀ ਬੋਲੇ ਜਟ ਪੰਜਾਲੀ ਚਕ। ਗੁਰੂ ਕਾ ਹਕ ਕਮਾਇਕੇ ਛਕ। ਸਿਖਾਂਨੇ ਪੁਛਿਆਜੀਸਚੇ ਪਾਤਿਸ਼ਾਹ ਤੇਰੇ ਤਾਂ ਸਿੰਘ ਸਭੋ ਬ੍ਰਾਹਮਣ ਖਤ੍ਰੀ ਵੈਸ ਸੂਦਰ ਹੈਨ। ਜਟ ਤੁਸਾਂ

ਭਲਾ ਸਲਾਹਿਆ। ਤਾਂ ਗੁਰੂ ਜੀ ਕਹਿਆ। ਜਟ ਭਟ ਨਟ ਧਨੁਟ ਮੂੰਹਿ ਦੇ ਹਠ ਨੂੰ ਪਾਲਦੇ ਹੈਨ। ਅਤੇ ਸਿਖੋ ਸਿਖ ਮੇਰੇ ਸਿਦਕੀ ਤਿੰਨ ਹਨ। ਜਟ ਵਨਜਾਰਾ ਰੋੜਾ ਸਾਰਾ।ਤੀਸਰੀ ਸਿਖੀ ਵੰਡ ਦਿਤੀ ਸਭ ਸੰਗਤਿ ਨੂੰ। ਪਰ ਭਾਈ ਹੋਰ ਸਿਖ ਖਾਵਣ ਅਤੇ ਲੋੜਾਂ ਦੇ ਸਿਖ ਹੈਨ। ਕਿਆ ਕਰੇਗਾ ਸਿਖ ਜਾਂ ਸਿਦਕ ਧਾਰਦਾ। ਕਿਆ ਕਰੇਗਾ ਵਣਜ ਜਾ ਨਾਂਹਿ ਪਸਾਰਦਾ। ਕਿਆ ਕਰੇਗਾ ਵੈਦ ਜਾਂ ਲੋਭ ਨਾ ਹਾਰਦਾ। ਕਿਆ ਕਰੇਗਾ ਕਰਮ ਜਾਂ ਨਹੀਂ ਚਿਤਾਰਦਾ। ਭਾਈ ਚਾਰ ਸਸਿਆਂ ਦਾ ਵਿਸਾਹੁ ਨਹੀਂ।ਸੁਨਿਆਰਾ ਸੌਕਣ ਸਪੁ ਸੀਹੁ। ਕਰੇ ਘਾਤ ਪੀਛੇ ਅਗੇ ਹਾਂ। ਅਤੇ ਚਾਰ ਕਕੇ ਆਪਣਾ ਹੀ ਮੁਕਾਬਲੇ ਸਮਝਦੇ ਹੈਨ। ਕਾਜੀ ਕਰਾਲ ਕਾਨੂ-ਗੋਇ ਕਸਬੀ ਅਤੇ ਚਾਰ ਦੰਮਾਂ ਦੇ ਪਿਆਰੇ ਬਬੇ। ਬਾਮਣ ਬਣੀਆ ਬਣਖਸੀ ਬਲਤਣਾ। ਗੁਰੂ ਜੀ ਉਠਕੇ ਮਹਲ ਗਏ ਸਿਖ ਆਪੋ ਆਪਣੀ ਠੌਰਗਏ ॥ ੨੫ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ

ਵਾਹਿਗੁਰੂ ।

# ਸਾਖੀ ਛਬੀਵੀਂ ਚਲੀ

ਏਕ ਬੇਰ ਗੁਰੂ ਜੀ ਕੇ ਆਗੇ ਸਿਖ ਏਕ ਨੇ ਬੇਨਤੀ ਕਰੀ। ਜੀ ਸਚੇ ਪਾਤਿਸ਼ਾਹ ਮੇਰੀ ਏਹ ਬੇਨਤੀ ਸੁਣਨੀ ਜੀ। ਮੇਰੇ ਘਰ ਗੁਰੂ ਕੇ ਮਸੰਦ ਗਏ ਤਾਂ ਮੈਂ ਟੈਹਿਲ ਕਰੀ ਅਤੇ ਬਹੁਤ ਅਧੀਨਤਾ ਕਰੀ। ਪ੍ਰਸਾਦ ਕੀਤਾ ਤਾਂ ਕਹਿਆ ਛਕੋ ਜੀ। ਤਾਂ ਮਸੰਦ ਬੋਲੇ ਗੁਰੂ ਮਾਰਿਆ ਦਾਲ ਰੋਟੀ ਅਸੀਂ ਖਾਈਗੇ।ਅਸੀਂ ਤਾਂ ਕੜਾਹ ਪ੍ਰਸਾਦਿ ਛਕਾਂਗੇ। ਤਾਂ ਮੈਂ ਅਤੇ ਮੇਰੀ ਸਿਖਣੀ ਪੈਰੀਂ ਪਏ।ਅਜਗਰੀ ਬਹਾ ਘਰ ਤੁਸੀਂ ਦੇਖ ਲੇਵੋ।ਮਸੰਦ ਬੋਲੇ ਗੁਰੂ ਕਾ ਹੁਕਮ ਹੈ। ਸਿਖ ਦੇ ਘਰੋਂ ਕੜਾਹ ਪ੍ਰਸਾਦਿ ਹੀ ਖਾਣਾ ਪਾਤਿਸ਼ਾਹ ਲਹਿਗਾ ਗੈਹਣੇ ਧਾਕ ਲਿਆਏ ਅਤੇ ਛਕਾਯਾ ਅਤੇ ਅਰਦਾਸ ਦਿਤੀ ਬਡਾ ਦੁਖ ਦੇਂਦੇ ਹੈਨ।ਬਚਨ ਹੋਏ ਸੋ ਕਰੀਏ। ਤਾਂ ਗੁਰੂ ਜੀ ਬਚਨ ਕੀਤਾ। ਮਸੰਦ ਨੂੰ ਲੂਟ ਲੇਵੋ ਅਤੇ ਕਢ ਦੇਵੋ

ਸਿਖਾਂ ਨੂੰ ਕੁਤੇ ਵਾਂਗੂ ਕਟ ਖਾਂਦੇ ਹੈਨ। ਜਿਸ ਗੁਰੂ ਪਾਸੋਂ ਏਥੇ ਹੀ ਦੁਖ ਹੋਇਆ। ਤਿਸ ਗੁਰੂ ਪਾਸੋਂ ਅਤੇ ਦਰਗਾਹ ਵਿਚ ਕਿਆ ਸਹੈਤਾ ਕਰਨੀ ਹੈ ਤਾਂ ਸੁਣਕੇ ਬਚਨ ਸਿਖਾਂ ਨੇ ਮਸੰਦ ਲੁਟੇ ਅਤੇ ਬਾਂਧੇ। ਕਿਤਨੇ ਦਿਨ ਹੀ ਬਾਂਧ ਰਖੇ। ਪੀਛੇ ਛਡ ਦਿਤੇ ਅਤੇ ਕਹਿਆ ਭਾਵਨਾ ਕੀ ਅਰਦਾਸ ਦੇਣੀ ਮੇਰੇ ਮਸੰਦ ਹੈਨ ਹੀ ਨਹੀਂ ਮੈਂ ਇਨ੍ਹਾਂ ਨੂੰ ਜਾਣਦਾ ਹਾਂ। ਏਹ ਸਿਖਾਂ ਦੇ ਵਾਸਤੇ ਰਾਛਸ ਹੈਨ । ਤਾਂ ਮਸੰਦਾ ਮਥਾ ਟੇਕਕੇ ਕਹਿਆ ਸਚੇ ਪਾਤਸ਼ਾਹ ਬਖਸ਼ੀਏ ਹੁਣ ਐਸੀ ਤਰ੍ਹਾਂ ਰਵਾਂਗੇ।ਸਿਖ ਦੇ ਘਰੋਂ ਜੋ ਦੇਵੇਗਾ ਸੋ ਖਾਵਾਂਗੇ ਏਕ ਪੀਛੇ ਬਹੁਤੇ ਕਿਉਂ ਮਾਰੇ। ਬਚਨ ਹੋਇਆ ਸਿਖ ਸਿਦਕ। ਭਾਈ ਕਲੂਕਾਲ ਹੈ ਗੁਰੂ ਜੀਕੇ ਘਰ ਕੁਝ ਘਾਟਾਨਹੀ ਧਨ ਦਾ ਸਿਖਾਂ ਦੇ ਘਰ ਸਦੇ ਬਿਨਾਂ ਜਾਣਾ ਨਹੀਂ । ਮਸੰਦ ਬੰਦ ਹੋਏ ਲਗੇ ਮਰਨ। ਤਾਂ ਮਾਤਾ ਪਾਸ ਫਰਿਆਦ ਕਰੀ ਜਾਕੇ ਕਹਿਆ ਜੀ ਮਾਤਾਜੀ ਗੁਰੂ ਜੀਤਾਂ ਆਮਦਨੀ ਬੰਦ ਕੀਤੀ।ਤਾਂ ਮਾਤਾ ਆਇਕੇ

ਕਹਿਆ ਬੇਟਾ ਸੰਸਾਰ ਦਾ ਕਾਰਜ ਕਿਸ ਤਰਾਂ ਨਿਬੇਗਾ। ਸਿਖਾਂ ਦੀ ਲੰਗਰ ਕਿਸਤਰਾਂ ਹੋਵੇਗੀ। ਕ੍ਰੋਧ ਹੋ ਕੇ ਗੁਰੂ ਜੀ ਬੋਲੇ। ਨਯੜ ਉਜਾੜ ਦੀਏ ਖਜਾਨਾ ਪਿਛਲਾ ਦੇਇ ਲਾਖ ਛਪਾਇ ਰਖਿਆ ਅਤੇ ਸਿਖ ਦਾ ਲੰਗਰ ਨਹੀਂ। ਭਲਾ ਖਪਾਨੇ ਵਿਚ ਭਾਗ ਤੁਰਕ ਵੈਰੀਆਂ ਦਾ ਸਿਖੋ ਤੁਸੀਂ ਲੁਟ ਖਾਵੋ। ਸਿਖੀ ਪਖੀ ਗੁਰੂ ਕਾ ਪਰਵਾਰ ਭੁਖਾ ਜਾਵੇ ਜਿਧਰੋਂ ਕਿਧਰੇਂ ਖਾਇ ਲੈਣਾ ਤਾਂ ਸਿਖਾਂ ਕਹਿਆ ਪਾਤਿਸਾਹਿ ਰਖ ਲੇਵੋ। ਬਚਨ ਹੋਇਆ ਭਾਈ ਬਾਬੇ ਨਾਨਕ ਜੀ ਕਾ ਬਚਨ ਹੈ ਦਸ ਜਾਮ ਪਹਿਰਕੇ ਵਰਤਾਂਗਾ। ਭਾਣਾ ਇਸਤਰ੍ਹਾਂ ਹੋਵੇਗਾ। ਤਾਂ ਮਾਤਾ ਚੁਪਕੀ ਹੋਈ ਲਗੀ ਕਹਿਣ । ਸੁਣ ਭਲੀ ਵਿਚ ਬੁਰਾ ਸਰਾਪ ਹੋਇਆ ਬਖਸ਼ੋ ਮੈਂ ਤਾਂ ਪੁਤਰ ਦਾ ਦਾਵ੍ਹਾ ਕਰਕੇ ਆਈ ਹਾਂ । ਬਚਨ ਹੋਇਆ ਮਾਤਾ ਖਾਲਸੇ ਨੂੰ ਸਾਬਤ ਕਰੋ। ਸਾਡੀ ਸਭ ਜੋਤ ਖਾਲਸੇ ਵਿਚ ਹੈ ਖਾਲਸਾ ਹੀ ਕਰੇਗਾ ਤਾਂ ਮਾਤਾ ਗਈ ॥ ੨੬ ॥

# ਸਾਖੀ ਸਤਾਈਵੀਂ ਚਲੀ

ਜਾਂ ਮਾਤਾ ਗਈ ਤੇ ਪਿਛਲੀ ਰਾਤ ਸੁਣਿਆਂ ਸੈਦੇ ਖਾਨ ਪਠਾਣ ਦੀ ਸਵਾ ਲਾਖ ਫੌਜ ਆਵੇਗੀ ਤਾਂ ਸਿਖਾਂ ਕਹਿਆ ਜੀ ਧਨੇਸ਼ਰ ਵਿਚ ਮੁਗਲ ਪਠਾਣਾਂ ਦੀ ਫੌਜ ਆਈ ਹੈ। ਕਲ ਆਵੇਗੀ ਤਾਂ ਬਚਨ ਹੋਇਆ ਖਾਲਸਾ ਜੀ ਪਾਂਚ ਸੈ ਸਿੰਘ ਹੈ। ਅਤੇ ਰਾਜਿਆਂ ਦੀ ਫੌਜ ਹੈ। ਖਬਰਦਾਰ ਹੁੰਦੀ ਹੈ ਤਾਂ ਲੜੇ ਤਾਂ ਝਲਾਘ ਹੋਏ ਤੇ ਅਗੇ ਹੀ ਫੌਜਾਂ ਆਈਆਂ ਮਮੂਖਾਨ ਪਠਾਣ ਦਾ ਚਾਕਰ ਗੁਰੂ ਕਾ ਸੈ ਆਦਮੀ ਦਾ ਜਮਾਦਾਰ ਬੋਲਿਆ ਪਾਤਸਾਹਿ ਨਿਮਕ ਖਾਇ ਕੀ ਅਜ ਦੇਖੋ ਬਹਾਦਰੀ। ਤਾਂ ਗੁਰੂ ਜੀ ਕਮਾਨ ਬਖਸ਼ੀ ਅਤੇ ਕਹਿਆ ਸਰੀਕ ਨੂੰ ਮਾਰਨਾ ਹੀ ਭਲਾ ਹੈ। ਸਵੇਰੇ ਹੀ ਜੁਧ ਮਚਿਆ। ਏਕ ਬੇਰ ਰਾਜਿਆਂ ਦੀਆਂ ਫੌਜਾਂ ਚੜ ਆਈਆਂ। ਅਤੇ ਖਾਲਸੇ ਕਹਿਆ ਜੀ ਸਚੇ ਪਾਤਿਸਾਹੁ ਖਰਚ ਲੜਾਈ ਦਾ ਥੋੜਾ ਹੈ। ਬਚਨ ਹੋਇਆ ਅਖੀਂ

ਮੀਚੋ ਖਾਲਸਾ ਜੀ ਅਖੀਂ ਮੀਚ ਕੇ ਲਗੇ ਦੇਖਣ ਫੌਜਾਂ ਸਿਖਾਂਦੀਆਂ ਲਖਾਂਹੀ ਨਜਰ ਆਈਆਂ ਅਤੇ ਰੇਤ ਪਥਰਦਾ ਗੋਲੇ ਗੋਲੀਆਂ ਤੀਰ ਤਰਗਸ ਹੀ ਨਜਰ ਆਏ। ਤਾਂ ਸਿਖਾਂ ਮਥਾ ਟੇਕਿਆ ਬਡੇ ਖੁਸ਼ੀ ਨਾਲ ਚਮਕ ਕੇ ਆਪ ਪਰੇ ਰੋੜੀ ਤੇ ਬੈਠੇ ਦੇਖਣ ਲਗੇ। ਜੰਗ ਹੋਇਆ ਏਕ ਸਿਖ ਦੇ ਪਰ ਸੌਸੌ ਤੁਰਕ ਆਵੈ ਤੁਰਤ ਤਰਵਾਰੀ ਕਟਾਰੀ ਤੀਰਾਂ ਕਾ ਜੁਧ। ਸਾਹਿਬ ਸਿੰਘ ਧਾਇਆ ਬਡਾ ਜੁਧ। ਰਣ ਸਿੰਘ ਦਇਆ ਸਿੰਘ ਧਰਮ ਸਿੰਘ ਸਗਾਮ ਸਿੰਘ ਬੀਰ ਸਿੰਘ ਸਰਦਾਰਾਂ ਸਾਥ ਜੁਟੇ। ਤਾਂ ਸੈਦੇ ਖਾਂ ਗੁਰੂ ਜੀ ਕਾ ਬਚਨ ਸੁਣਦਾ ਸੀਸੇ ਗੁਰੂ ਜੀ ਕਾ ਬਚਨ ਬਡਾ ਸੋਹਣਾ ਹੈ। ਦਰਸ਼ਨ ਨੂੰ ਗੁਝਾ ਹੀ ਚਾਹੇ। ਤੁਰਕਾਂ ਥੀਂ ਡਰਦਾ ਮਨ ਵਿਚ ਬਡੀ ਲੋੜਾ ਤਾਂ ਗੁਰੂ ਜੀ ਭਾਵਨਾ ਦੇਖਕੇ ਉਠਕੇ ਚਮੜੇ ਕਮਰ ਕਸੀ ਆਗੇ ਆਇ ਕਹਿਆ ਖਾਨ ਜੀ ਖਬਰਦਾਰ ਹੋਵੇ ਤਾਂ ਸੈਦੇ ਹਥ ਜੋੜ ਕੇ ਸਲਾਮ ਕੀਤੀ ਸਚੇ ਪਾਤਿਸਾਹਿ ਖੁਦਾਇ ਦੀ ਖੁਦਾਇ ਹੀ ਬੇਜਿਨਸ

ਬੰਦਾਐਬੈ ਜਿਨਸ ਖੁਦਾਇ ਮੁਰੀਦਜਿੰਦਾ।ਤਾਂ ਗੁਰੂ ਜੀ ਬੋਲੇ ਖਾਂਇ ਜੀਡੇਰੇ ਦਾਰੀ ਜੰਗ ਜੀਵਣਾ ਪਾਕ ਦਾਰੀ। ਤਾਂ ਆਇਕੇ ਪੈਰ ਪਕੜੇ। ਡੇਰੇ ਤੇ ਨਿਕਸ ਚਲਿਆ ਫਕੀਰੀ ਪਾਇ ਲੀਤੀ। ਕਿਸੇ ਨਹੀਂ ਜਾਨਿਆ ਕਹਾਂ ਗਇਆ ਰਮਜਾਨ ਬੇਗ ਧਾਇਆ ਦੇਖਕੇ। ਤਾਂ ਗੁਰੂ ਜੀ ਏਕ ਤੀਰ ਸਾਥ ਮਾਰਿਆ। ਅਤੇ ਚਲੇ ਖਾਲਸਾ ਦੂਰ ਤਕ ਲੜਦਾ ਜਾਵੈ।ਅਤੇ ਭਾਗਦਾ ਜਾਵੈ।ਗੁਰੂ ਜੀਕਾ ਡੇਰਾ ਲੁਟਿਆ ਤੁਰਕਾ ਲੁਟਕੇ ਮੁਗਲ ਖੁਸ਼ੀ ਹੋਏ ਪਰ ਅੰਦਰ ਤੇ ਡਰੇ। ਭਲਕੇ ਡੇਰਾ ਸਿਰਹੰਦ ਮੁੜ ਆਇਆ। ਪੀਛੇ ਸਿਖ ਗੁਰੂ ਜੀ ਨੂੰ ਜਾਇ ਮਿਲੇ। ਪਾਤਿਸਾਹ ਜੀ ਜੀਤਕੇ ਹਰਾਏ। ਹੁਣ ਭੀ ਬਚਨ ਹੋਵੈ।ਬਚਨ ਹੋਯਾ ਸਿਖੋ ਹਮ ਆਪਣੇ ਅਧੀਨ ਨਹੀਂ। ਜਿਉਂ ਤੁਸੀਂ ਸਾਡੇ ਵਸ ਹੋ। ਤਿਵੇਂ ਹਮ ਭੀ ਕਿਸੇ ਪੁਰਖ ਕੀ ਆਗਿਆ ਤੇ ਬਾਹਰੇ ਨਹੀਂ। ਸਲੋਕ ਪੜਿਆ। ਭੈ ਵਿਚਿ ਸੂਰਜ ਭੈ ਵਿਚਿ ਚੰਦ। ਕੋਹ ਕ੍ਰੋੜੀ ਚਲਤ ਨ ਅੰਤ। ਸਾਰਾ ਪੜ ਸੁਣਾਇਆ। ਅਤੇ ਹੁਕਮ

ਹੋਆ ਮੁਗਲ ਪਠਾਣ ਦਿੱਲੀ ਲਗ ਹਾਣਾਖਾਲਸਾ ਸਰਕਿਆ ਦੂਸਰੇ ਦਿਨ ਸਲੇਮਾਬਾਦ ਦੇਰਾਹਵਿਚ ਡੇਰਾ ਲੁਟ ਮਾਰਿਆ। ਭਾਗ ਗਏ ਦਿਲੀ ਪਹੁੰਚੇ ਭਗੇਲ। ਸੁਣੀ ਨੁਰੰਗ। ਦਿਲ ਹੋਆਭੰਗ॥ਲੰਬੀਹ ਸਾਇ ਸਿਰ ਧਨੁ ਪਛਤਾਇ ॥ ੨੭ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਅਠਾਈਵੀਂ ਚਲੀ

ਭਲਕੇ ਪਾਤਿਸ਼ਾਹ ਤੁਰਕ ਸਿਆਣੇ ਕਾਜੀ ਜੋੜ ਸਲਾਹ ਕਰਕੇ ਫੌਜ ਕੇ ਭਾਗੇਲ ਬੁਲਾਇ ਪੁਛਿਆ। ਹਿੰਦੂ ਨੇ ਕਿਆ ਗਰਦੀ ਮਚਾਈ। ਕਿਤਨੀ ਫੌਜ ਕੈਸਾ ਬਹਾਦਰ ਕਿ ਅਸੀ ਤਰਫਾ। ਥੈਸਲ ਬੰਦ ਪੀਰ ਮੁਰਸਤ। ਤਾਂ ਐਹਦੀਏ ਬੋਲੇ। ਏਕ ਲਾਖ ਖਰਚ ਬਿਖੀਦਾਰ ਐਨ ਹੋਸੀਆਰ ਉਬਰਬਰ ਖੁਰਦਾਰ ਸਿਰਦਾਰ।ਜਿੰਦਾ ਪੀਰਖਲਕ ਕਾਵੰਦਾ ਬੰਦਾ ਬੇਪੀਰ। ਬੋਲਿਆ ਤੁਰਕ ਮੁਰਦਮ ਆਖਰੀ ਬਹਿਨਿਸਾਦਮ। ਹਿੰਦੂ ਤਰੀਫ ਖੈਰ

ਖਾਵਾਇ ਮਜਬਹ ਜਾਇ ਖਾਰਜ ਕਰਦਮ। ਪਿਛੋਂ ਲਾਗਾ ਕੈਹਣ ਕਿਆ ਕਰੀਯੇ ਹੁਣ ਬਰਾਬਰ ਨਹੀਂ ਬਮੂਜਬ ਨਹੀਂ। ਤਾਂ ਕਾਜੀ ਕਹਿਆ ਮੁਹਬਤ ਕਰਿ ਬੁਲਾਈਯੇ ਦੇਖੀਏ ਕੈਸਾ ਹੈ। ਸਭਨਾਂ ਬਾਤ ਕਾਜੀ ਦੀ ਖੂਬ ਜਾਣੀ । ਲਿਖੋ ਦਰਵਾਨੇ ਪਾਤਿਸਾਹੀ ਏਕ। ਤੁਮ ਦੇਖਦੇ ਹੀ ਆਵਣਾ ਈਹਾਂ ਹਮ ਤੁਮ ਮਜਬ ਏਕ। ਨਹੀਂ ਤੋ ਮੈਂ ਪਹੁੰਚਾਂਗਾ। ਜਹਾਨ ਵਿਚ ਕਰਾਮਾਤ ਫਕੀਰ ਦੀ ਜਾਤੀ ਰਹੇਗੀ। ਜੈਸੇ ਹੋਰ ਪੀਰ ਫਕੀਰ ਪਾਤਿਸਾਹੀ ਘਰ ਵਿਖੇ ਹੈਨ। ਤੈਸੀ ਤੁਮ ਭੀ ਰਹੋ। ਹੋਰ ਹਕੀਕਤ ਗਰਦ ਕੀ ਲਿਖੀ।ਤੋਰ ਪਾਤਿਸ਼ਾਹੀ। ਪਾਤਸ਼ਾਹੀ ਦਰਗਾਹਿ ਤੇ ਬਖਸ਼ ਹੈ ਹਮਕੋ। ਸੁਣ ਕਰਿ ਗੁਰੂ ਜੀ ਬੁਲਾਇਕੇ ਤਬ ਵਕੀਲਾਂ ਨੂੰ ਬਖਸ਼ੀਸ਼ ਕੀਤੀ ਅਤੇ ਨਾਲ ਭੇਜਿਆਦਇਆਸਿੰਘਖਤ੍ਰੀਲਾਹੌਰ ਕਾ ਧਰਮਸਿੰਘ ਆਗਰੇ ਕਾ ਲਿਖਾ ਪ੍ਰਵਾਨਾ ਜੋਹਕੇ। ਨੁਰੰਗਸਾਹ ਬਾਦਸ਼ਾਹੀ ਫਕੀਰੀ ਕਰਾਮਾਤ ਅਜਮੂਦਚੂੰ ਤਮਹਿ ਨੇਕੀ ਬਗੈਰੇ ਜਬਾਬ ਦਰਗਾਹਿ ਖਾਵੰਦਹਿ। ਸਾਂਤ

ਅਜਬਾ ਦਿਤੀ ਮਾਲਕੀ ਯਹ ਖੁਦਾਇ। ਅਕਬਰ ਸਿਕੰਦਰਹਿ ਹਿਮਾਊ ਪਦਰ ਪਰਦਰ ਨੂੰ ਮੁਲਕ ਚੀਮ ਖਾਵਦ ਦਰ ਹਵਾਹਿ ਬਦਨ ਖਾਕ ਆਖਰ ਆਮਦਹਿ। ਚੂੰ ਤਕਬੀਹ ਦੁਨੀਆ ਬੋਧ ਰੋਜ ਆਖਰ ਹਵਾਇ। ਸਾਫ ਦਿਲ ਹਿਕ ਰੋਜ ਕਰੰਦਮ। ਫਕੀਰ ਪਾਕ ਰਾਹ ਚੂੰ ਬੇਪਾਕ ਨਕਦਰ ਬ੍ਰਿਕਤ। ਤਾਂ ਆਪਣੀ ਬਚਨੁ ਸ਼ਕਤਿ ਬਖਸ਼ੀ। ਸਿਖ ਚਲੇ ਜਾਇ ਪਹੁੰਚੇ। ਏਕ ਰਾਤ ਨੂੰ ਮਕੇ ਪਹੁੰਚਾ ਨੁਰੰਗ ਸ਼ਾਹ। ਹਮੇਸਾ ਦਮ ਕਰਕੇ। ਤਿਸਕੀ ਸੂਰਤਿ ਮਦ ਕੇ ਦੂਰ ਕਰਨੇ ਕੋ ਇਕ ਦਿਨ ਗੁਰੂ ਜੀ ਕਮਰਕਸ ਕਸੀ ਮਕੇ ਪਹੁੰਚੇ ਉਸੀ ਤਰਾਂ ਜਾਂ ਨਿਮਾਜ ਕਰਕੇ ਹਟਿਆ ਅੰਦਰ ਤੇ। ਘੂਰਿਆ ਜੀ ਅਰੇ ਤੂੰ ਕੌਣ ਹੈ ਅਗੇ ਪਹਿਲੇ ਚਲੇ। ਏਕ ਪਹਾੜ ਉਪਰ ਦਿਵਾਨ ਵਿਚ ਖੜਾ ਕੀਤਾ। ਡਰਦਾ ਖੜਾ ਹੋ ਰਹਿਆ। ਆਗੇ ਤੇ ਦੂਰੋਂ ਅਵਾਜ਼ ਆਈ। ਅਰੇ ਬੰਦੇ ਸਤਿ ਸੂਰਤਿ ਦੇਖ ਫੇਰ ਗੁਰੂ ਕੀ। ਹਮ ਗੁਰੂ ਸੋਹਮ ਤੂੰ ਬੰਦਾ ਬਿਗੈਰ ਦਰਾਬਰ ਮਤਿ ਕਰਦੰਮ।

ਛੋਡੇ ਦਵੇ ਜੀ ਮਸਲੰਦੀਆ। ਛੁਡਾਯਾ ਤਾਂ ਬਾਹਰ ਆਇਕੇ ਗੁਰੂ ਜੀ ਤੀਰਕਾ ਕਪੀਰਾ ਦੀਆ ਹਮਾਰਾ ਸਮਾਲਕੇ ਰਖਣਾ। ਹਮ ਜਬ ਮੰਗਵਾਈਯੇਗਾ ਤਾਂ ਦੇ ਦੇਣਾ। ਤਾਂ ਸੋਇਆ ਜਾਗਿਆ ਸਰੀਰ ਕੰਬਿਆ। ਸਵੇਰੇ ਸਭ ਕੁਛ ਬਦਨ ਪਾਕ ਕਰਬੈਠਾ। ਉਮਰਾਉ ਵਜੀਰ ਮਸਲੰਦੀ ਸਭ ਆਏ। ਸਲਾਮੀ ਹੋਏ ਕੇ ਲਗੇ ਬੈਠਨ ਤਾਂ ਦਇਆਸਿੰਘ ਅਤੇ ਧਰਮ ਸਿੰਘ ਬੁਲਾਇ ਆਣੇਹਜੂਰ। ਪ੍ਰਵਾਨਾ ਦੇਕੇ ਬੋਲੇ ਵਾਹਿਗੁਰੂ ਜੀ ਕੀ ਫਤੇ ਸਚੇ ਗੁਰੂ ਕੀ । ਮਤਲਬ ਪ੍ਰਵਾਨਾ ਦੇਕੇ ਬੁਲਾਈ। ਪਰਵਾਨਾ ਆਗਾੜੀ ਕਰ ਲੀਆ। ਸਿਖੀ ਸਾਬਤ ਕਰ ਦਿਖਾਈ। ਪੜਿਆ ਅਮਾਨ ਦੇ ਦੇਣੀ। ਗੁਜਾ ਪੜਿਆ ਵਿਚੋਂ ਪੜਿਆ ਅਮਾਨ ਦੇ ਦੇਣੀ। ਗੁਜਾ ਪੜਿਆ ਸੀ। ਤਾਂ ਬੋਲਿਆ ਤੁਮ ਕੌਣ ਹੋ। ਦਇਆ ਸਿੰਘ ਬੋਲਿਆ ਗੁਰੂ ਕੇ ਸਿਖ। ਪੁਛਿਆ ਗੁਰੂ ਕਹਾਂ ਹੈ। ਤਾਂ ਉਤਰ ਗੁਰੂ ਤੇਰੇ ਅਗਾੜੀ। ਬੋਲਿਆ ਤੁਸੀਂ ਕਰਾਮਾਤੀ। ਉਹ ਗੁਰੂ ਕੇ ਕੁਤੇ ਭੀ ਕਰਾਮਾਤੀ। ਤਾਂ ਬੋਲਿਆ ਏਕ ਕੁਤਾ ਸਾਨੂੰ

ਭੀ ਮੰਗਵਾਇ ਦੇਵਣਾ। ਡੇਰੇ ਤੇ ਕੁਤਾ ਮੰਗਵਾਯਾ ਸ਼ਿਕਾਰੀ। ਕੁਤਾ ਖੜਾ ਹੋਏ ਬੋਲਿਆ। ਉਸ ਕੁਤੇ ਬੋਲਿਆ ਆਪਣਾ ਸਬਦ। ਪਾਤਸਾਹਿ ਸਾਹ ਸਮਝਾਇਆ। ਤੂੰ ਹਮਾਰੀ ਜਾਤ ਤੇ ਬਿਛੜਾ ਦੁਖੀ ਹੋਵੇਂਗਾ। ਆਇ ਮੇਰੇ ਪਾਸ ਤੈਨੂੰ ਮਾਨੁਖਾ ਦਾ ਸਹੂਰ ਨਹੀਂ। ਪਾਤਸ਼ਾਹ ਸ਼ਰਮਿੰਦਾ ਹੋ ਕੇ ਬੋਲਿਆ ਉਮਰਾਉ ਮੁਸਲਿਆਂ ਨੂੰ ਵਿਚਾਰ ਕੇ ਖਾਲਸਾ ਹੋਇਆ ਹੈ। ਪਰ ਮੇਰੀ ਪਾਤਸਾਹੀ ਵਿਚ ਕਿਉਂ ਹੋਇਆ ਹੈ ਕਾਹਲੀ ਕਰੀ ਤਾਂ ਦਇਆ ਸਿੰਘ ਬੋਲਿਆ ਤੁਮ ਭੀ ਕਾਹਲੀ ਕਰੀ ਮਜਹਬ ਲਗੇ ਏਕ ਕਰਨ। ਗੁਰੂ ਕੇ ਤੀਸਰਾ ਖੜਾ ਕੀਤਾ। ਤਾਂ ਨੁਰੰਗ ਬੋਲਿਆ ਗੁਰੂ ਤੁਮਾਰਾ ਕਿਆ ਕਾਮ ਕਰਦਾ ਹੈ। ਤਾਂ ਦਇਆ ਸਿੰਘ ਕਹਿਆ। ਸਸਤ੍ਰ ਅਕਠੇ ਕਰਦੇ ਹੈਨ। ਤੁਮਾਰੇ ਪਾਸ ਭੀ ਸਸਤਰ ਫੁਰਮਾਇਆ ਹੈ। ਤਾਂ ਨੁਰੰਗ ਸ਼ਾਹ ਕਹਿਆ। ਕਪੀਰਾ ਆਦਮਹਿ ਮੁਸਾਫ਼ਰਿਹਿ ਉਤ੍ਰ ਪਾਤਿਸਾਹੀ ਫਾਰਖਤਿ ਵਿਮੈਦ ਆਦਮਹਿ। ਤਾਂ ਕਢ ਦੀਆ।

ਅਤੇ ਕਹਿਆ ਬਰਾਦਰੀ ਦਾਵਾ ਦਇਆ ਸਿੰਘ ਗੁਰੂ ਚਸਮ ਦੀਦਨਹਿਉਤ੍ਰ ਸੈਫ ਕਮਾਨ ਕਸਹਿ ਜੰਗ। ਦਰਿ ਗੁਰੂ ਆਮਦਹਿ ਜਰੂਰ ਬਰਾਦਰਹਿ। ਬੋਲਾ ਫੌਜ ਹਮਹ ਰਜਯਤਹਿ ਭਰਦਮਹਿ। ਉਤ੍ਰ ਅਲਾਮੀਅਜਰੈਬ ਫੌਜਜਰ ਆਮਦਹਿ ਆਮਦਹਿ ਰੋਜ ਫੈਲਦਹਿ ਪਾਤਸ਼ਾਹ ਸਕਹਿ। ਕਾਗਤ ਦੇਕੇ ਵਿਦਾਕੀਯੇ ਹਲੀਮੀ ਜਾਰਮਕੇ ਭਾਈ ਫਜੀਹਤਹਿ ਅਲਸਹਿ ਦਰ ਹਮਹਿ ਸਿਖ ਜਰੀਇਤ ਕੁਸਾਬਾ ਜੇਜ ਘਨੀਮਤਹਿ। ਤਾਂ ਆਦਰ ਭੇਟ ਲੈ ਕੇ ਆਇ ਕਪੀਹਾ ਦੀਆ। ਸਿਖਾਂ ਪੁਛਿਆ ਏਹ ਕਿਆ ਹੈ ਤਾਂ ਗੁਰੂ ਜਾਹਰ ਕਰ ਪੁਛ ਪੁਛਾਈ ਦਇਆ ਸਿੰਘ ਸੁਣਾਈ ॥ ੨੮ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

# ਸਾਖੀ ਉਨੱਤੀਵੀਂ ਚਲੀ

ਏਕ ਬੇਰ ਗੁਰੂ ਜੀ ਕੇ ਹਜੂਰ ਇਕ ਸਿਖ ਨੇ ਬੇਨਤੀ ਕਰੀ ਜੀ ਸਚੇ ਪਾਤਿਸਾਹ ਮੈਂ ਸੰਸਾਰ

ਵਲੋਂ ਦੁਖੀ ਹਾਂ। ਮੇਰੀ ਕਲਿਆਣ ਕਰੋ। ਮੇਰਾ ਜਨਮ ਮਰਨ ਦਾ ਦੁਖ ਦੂਰ ਕਰ ਪਾਪਾਂ ਤੇ ਰਖ ਲੇਵੋ। ਮੈਂ ਤੁਹਾਡੀ ਸਤਿਗੁਰਾਂ ਦੀ ਸ਼ਰਨ ਆਣ ਪਕੜੀ ਹੈ ਮੈਂ ਪੜਿਆ ਨਹੀਂ।ਤਾਂ ਗੁਰੂ ਜੀ ਬਚਨ ਕੀਤਾ ਭਾਈ ਸਿਖਾ ਤੂੰ ਧੰਨ ਹੈਂ। ਜੋ ਤੈਨੂੰ ਵੈਰਾਗ ਹੋਇਆ ਹੈ ਭਾਈ ਸਿਖਾ ਮੂਰਖ ਨੂੰ ਸਮਝ ਨਹੀਂ ਪੜੇ ਬਿਨਾ। ਭਾਵੇਂ ਥੋੜਾ ਭਾਵੇਂ ਬਹੁਤਾ ਕੁਛ ਪੜਿਆ ਚਾਹੀਏ। ਅਨਪੜਿਆ ਅੰਧਾ ਜੋ ਗਲ ਸਮਝ ਨ ਆਵੈ ਕਾਇ ਬਾਣੀ ਜਿਨ ਕੀ ਸੁਧ ਹੈ ਤਿਸੈ ਮਿਲੈ ਹਰਿ ਰਾਇ।ਭਾਈ ਤੂੰ ਪੜਿਆ ਕਰ। ਤਾਂ ਗੁਰੂ ਜੀ ਇਕ ਸਿਖ ਪੜੇ ਨੂੰ ਸਉਪਿਆ ਅਤੇ ਕਹਿਆ ਇਸ ਸਿਖ ਨੂੰ ਭੜਾਂਵਨਾਂ ਪ੍ਰੀਤਿ ਕਰਕੇ। ਤਾਂ ਉਸ ਸਿਖ ਨੂੰ ਗੁੰਥੀਆ ਲੈ ਗਇਆ। ਤਾਂ ਸਿਖ ਲਗਾ ਭੜਾਵਣ। ਬਾਣੀ ਵਿਚੋਂ ਅਨੰਦ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ। ਇਹ ਤੁਕ ਪੜੀ ਪਰੇਮ ਸਾਥ। ਪੜਦਾ ਹੀ ਡੇਰੇ ਗਇਆ। ਲੰਗਰੋਂ ਕਦੇ ਪ੍ਰਸਾਦਿ ਛਕ ਜਾਵੇ ॥ ਇਸੀ ਤੁਕ

ਪੜਦਿਆਂ ਤ੍ਰਤੀਵ ਵਧ ਗਈ। ਜਾਂ ਮਹੀਨੇ ਛੇ ਬੀਤੇ। ਗੁਰੂ ਜੀ ਗਰੰਥੀ ਨੂੰ ਪੁਛਿਆ ਸਿਖ ਕੁਝ ਪੜਿਆ। ਤਾਂ ਗਰੰਥੀ ਬੋਲਿਆ ਉਹ ਇਕ ਤੁਕ ਪੜ ਕਰਿ ਫੇਰ ਨਹੀਂ ਆਇਆ। ਤਾਂ ਗੁਰੂ ਜੀ ਸਿਖ ਭੇਜਕੇ ਬੁਲਾਇਆ। ਅਤੇ ਪੁਛਿਆ ਸਿਖਾ ਤੂੰ ਤਾਂ ਪੜਨੇ ਭੇਜਿਆ ਸੀ। ਤਾਂ ਸਿਖ ਨੇ ਹਥ ਜੋੜ ਕੇ ਕਹਿਆ। ਗੁਰੂ ਜੀ ਇਕ ਤੁਕ ਹੀ ਬਹੁਤ ਹੈ। ਅਨੰਦ ਹੋਇਆ ਜਬ ਸਤਿਗੁਰੂ ਪਾਇ ਲੀਆ । ਪਿਛੋਂ ਹੋਰ ਪੜਨਾ ਬੇਮੁਖਾਂ ਦਾ ਹੈ। ਤਾਂ ਹਸ ਕਰ ਰਾਜੀ ਹੋਏ ਬੋਲੇ ਨਿਹਾਲ ਹੋਇਆ ਸਿਖਾ। ਤੇਰਾ ਜਨਮ ਮਰਨ ਕਟਿਆ ਗਿਆ ॥੨੯॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

## ਸਾਖੀ ਤੀਹਵੀਂ ਚਲੀ

ਏਕ ਬੇਰ ਗੁਰੂ ਜੀ ਬੋਲੇ ਹੋਰ ਚਰਚਾ ਹੁੰਦੀ ਸੀ। ਭਾਈ ਕਬੀਰ ਜਦ ਪੈਦਾ ਹੋਇਆ ਸੀ। ਤਾਂ ਪਾਤਿਸ਼ਾਹ ਕੇਹੜਾ ਸੀ ਤਾਂ ਬੁਢੇ ਪੁਰਾਤਮੀ ਬੋਲੇ

ਹਿਮਾਊ। ਏਕ ਬੋਲੇ ਪਥੰਰਾ। ਏਕ ਬੋਲੇ ਸਕੰਦਰ। ਏਕ ਬੋਲੇ ਮਦਨ ਪਾਲ ਰਾਜਾ ਥਾ। ਜੈਨੀਓਂ ਕਾ ਰਾਜਾ ਥਾ। ਬੜਾ ਚਿਰ ਹੋਇਆ ਝਗੜਾ ਵਧਿਆ ਪਰ ਸਾਰ ਨਹੀਂ ਜਾਣਿਆ ਗਿਆ। ਤਾਂ ਗੁਰੂ ਜੀ ਜਟ ਦੇ ਰਹੇ। ਅਪੜ ਕਿਉਂ ਨਹੀਂ ਸਕੀਦੇ ਹਰ ਜਨਹਿ ਊਚ। ਚਾਰ ਵਰਨ ਪਾਤਸ਼ਾਹੀਆਂ ਸਭ ਹੀ ਰਹੇ। ਨੀਚੇ ਤਾਂ ਸਭ ਹੀ ਲੋਕ ਚੁਪ ਕਰ ਗਏ। ਸਿਖਾਂ ਪੁਛਿਆ ਸਚੇ ਪਾਤਸਾਹ ਕਿਉਂ ਪੁਛਿਆ ਅਤੇ ਆਪ ਹੀ ਕਹੋ। ਤਾਂ ਗੁਰੂ ਜੀ ਬੋਲੇ ਸਿਖੋ ਨਾਮ ਕੀ ਮਹਿਮਾ ਐਸੀ ਹੀ ਹੈ। ਕਬੀਰ ਜੁਲਾਹਾ ਕੰਗਾਲ ਉਸ ਨੂੰ ਸਭੇ ਕੋਈ ਜਾਣਦਾ ਹੈ। ਅਤੇ ਪਾਤਿਸ਼ਾਹੀ ਲਖਾਂ ਦੌਲਤਾਂ ਜਹਾਨ ਦੀਆਂ ਪਾਤਿਸਾਹੀ ਵਾਲਾ ਉਸਨੂੰ ਜਾਣਦਾ ਕੋਈ ਨਹੀਂ। ਦੇਖੋ ਨਾਮ ਦੀ ਮਹਿਮਾਂ ਕਬੀਰ ਦੇ ਵੈਰੀ ਪੰਡਿਤ ਸ਼ਾਹ ਜੋਤਸ਼ੀ ਵੈਦ ਰਾਜਾ ਪਾਤਿਸ਼ਾਹ ਹਜ਼ਾਰਾ ਹੀ ਹੋਏ। ਪਰ ਜਾਣੇ ਨਹੀਂ ਜਾਂਦੇ। ਨਾਮ ਕਾ ਪਰਤਾਪ ਐਸਾ ਹੈ ਕਬੀਰ ਨੂੰ ਗਿਆਨੀ ਸਿਧ

ਪੁਕਾਰਦੇ ਹੈਨ। ਧੰਨ ਨਾਮ ਸਿਖੋ ਸਾਹਿ ਸਕੰਦਰ ਹੈਸੀ। ਗਰਜ ਕੇ ਹਿੰਦਵੀ ਜਿਤੀ ਸੀ। ਉਸ ਨੇ ਕਰਾਮਾਤ ਦੇਖ ਕੇ ਹਿੰਦਵੀ ਕਦਮ ਬੰਦਗੀ ਕਰੀ ਸੀ। ਸਿਖੋ ਨਾਮ ਜਪੈਗਾ ਸੋ ਗੁਰੂ ਕਾ ਸਿਖ ਨਾਮ ਜਪਣਾ ਅਤੇ ਟੈਹਲ ਕਰਨੀ ਹਾਥੋਂ ਸੇ ॥ ੩੦ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

## ਸਾਖੀ ਇਕੱਤੀਵੀਂ ਚਲੀ

ਏਕ ਵੇਰ ਦੀਵਾਨ ਵਿਚ ਗੁਰੂ ਜੀ ਬੈਠੇ ਥੇ। ਏਕ ਸਿਖ ਕਹਿਆ ਸੰਸਾਰਤੋਂ ਤਰਨ ਦਾ ਉਪਾਏ ਸੁਖਾਲਾ ਗੁਰੂ ਜੀ ਕਹੀਏ। ਸਾਸਤ੍ਰ ਪੰਡਤ ਵਿਖਮ ਮਾਰਗ ਬਤਾਂਵਦੇ ਹੈਨ। ਤਾਂ ਗੁਰੂ ਜੀ ਬਚਨ ਕੀਤਾ ਤਰਨ ਬਹੁਤ ਸੁਖਾਲਾ ਹੈ। ਧੰਧਾ ਧਾਵਤ ਰਹਿ ਗਿਆ ਫੇਰ ਕਹਿਆਮਨ ਸੀਤਲ ਭਇਆ ਤੀਜਾ ਭੰਭੀਰੀ ਕੇ ਪਾਤ ਪਾਰਦੋ ਬਿਨ ਪੇਖੇ ਦੂਰਾਇਓ। ਬਚਨ ਹੋਇਆ ਸਿਖਾ ਰਾਮ ਰਾਮ ਕਹਿਆ ਕਰੁ ਪਿਛਲੇ ਪਾਪ ਕਟੀਏਂਗੇ ਅਤੇ ਮਨ ਚਿਤ ਰਖਣਾ

ਆਗੈ ਪਾਪ ਨਹੀਂ ਹੋਣੇ ਕੇ ॥ ੩੧ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਬਤੀਵੀਂ ਚਲੀ

ਏਕ ਵੇਰ ਇਕ ਸਿਖ ਨੂੰ ਤੁਰਕ ਪਕੜ ਕੇ ਲੈ ਗਏ।ਜਾਇਕੇ ਸੁੰਨਤ ਕਰੀ ਅਤੇ ਕਲਮਾ ਪੜ੍ਹਾਏ ਕਰ ਸ਼ਰਾ ਕੀਤੀ। ਕੇਸ ਦੂਰ ਕਰ ਦੀਏ ਪਰ ਸਿਖ ਦਾ ਮਨ ਨਹੀਂ ਡੁਲਿਆ। ਲਗਾ ਅੰਦਰ ਗੁਰੂ ਗੁਰੂ ਜਪਣ ਖਾਣਾ ਕੀ ਖਵਾਇ ਦਿਤਾ। ਗੁਸਲ ਕੀਆ ਸ਼ਰਾ ਕਰ ਛੋਡ ਦੀਆ। ਰਹਿਰਾਸ ਦੇ ਵੇਲੇ ਸਿਖ ਆਇਆ ਹਜ਼ੂਰ ਮਥਾ ਟੇਕ ਕੇ ਕਹਿਆ ਜੀ ਸਚੇ ਪਾਤਿਸਾਹ ਮੈਂ ਸਿਖ ਹਾਂ। ਲੜਾਈ ਵਿਚ ਮੈਂ ਡਿਗ ਪਇਆ ਲੜਦਾ ਲੜਦਾ ਅਤੇ ਬਿਹੋਸ਼ ਹੀ ਹੋ ਗਇਆ। ਤਾਂ ਮੈਨੂੰ ਤੁਰਕ ਲੈ ਗਏ। ਜਾਇਕੇ ਸ਼ਰਾ ਕੀਤਾ। ਹੁਣ ਮੈਂ ਕੀ ਕਰਾਂ ਧਰਮ ਸਿਖੀ ਦਾ ਕਰੋ। ਹਿੰਦੂ ਦਾ ਜਿਵੇਂ ਮੇਰਾ ਰਹੈ ਤਿਵੇਂ ਰਖਿਆ ਕਰੋ ਨਹੀਂ ਤਾਂ ਮੈਂ ਚਿਖਾ ਕਰਕੇ ਸੜਦਾ ਹਾਂ। ਤਾਂ ਗੁਰੂ

ਜੀ ਕਹਿਆ ਸ਼ੁਰਾ ਕੀਕੂੰ ਕਰੀ। ਤਾਂ ਸਿਖ ਬੋਲਿਆ ਮੇਰੀ ਸੁੰਨਤ ਕਰੀ ਅਤੇ ਕਲਮਾ ਨਿਵਾਜ ਖਾਂਣਾਭੀ ਖਵਾਇਆ। ਕੇਸਾਂ ਦੀ ਬੇਅਦਬੀ ਭੀ ਕਰੀ। ਤਾਂ ਗੁਰੂ ਜੀ ਬਚਨ ਕੀਤਾ ਸਿਖਾ ਤੂੰ ਮੁਸਲੀ ਦਾ ਸੰਗ ਤਾਂ ਨਹੀਂ ਕੀਤਾ ਹੈ। ਕਹੁ ਸਚੁ ਤਾਂ ਸਿਖ ਬੋਲਿਆ ਨਹੀਂ ਜੀ ਸੰਗਤੇ ਤੁਸਾਂ ਬਚਾਇ ਰਖਿਆ ਹੈ। ਬਚਨ ਹੋਇਆ ਪ੍ਰਸਾਦ ਕੜਾਹ ਪ੍ਰਸਾਦ ਦਾ ਕਰਵਾਇਕੇ ਵੰਡ ਦੇਹੁ। ਸਿਖਾ ਤੂੰ ਸਭਨਾਂ ਨੂੰ ਛਕਾਇ ਦੇਹ। ਤੂੰ ਖਰਾ ਸਿਖ ਤੇਰੀ ਭੁਜਾ ਗੁਰੂ ਕਿਆ ਪਕੜੀ।ਤਾਂ ਸਿਖਾਂਹਜੂਰ ਕਹਿ ਕਰ ਪੁਛਣਾ ਕੀਤਾ। ਪਾਤਿਸ਼ਾਹ ਜੀ ਮੁਸਲਮਾਨ ਕਿਕੂੰ ਹੁੰਦਾ ਹੈ। ਅਤੇ ਕਿਕੂੰ ਨਹੀਂ ਹੁੰਦਾ। ਤਾਂ ਗੁਰੂ ਜੀ ਬਚਨ ਕੀਤਾ ਜੋਰ ਕੀ ਸ਼ਫਾ ਵੈਰੀ ਕਰਦੇ ਆਏ। ਏਨੀਂ ਗਲੀਂ ਸੁਨਤਾ ਤੇ ਮੁਸਲਮਾਨ ਨਹੀਂ ਹੁੰਦਾ। ਸਿਖੋ ਕਾਮੀ ਹੋਇਕੇ ਜਬ ਸੰਗ ਕਰਦਾ ਹੈ। ਤਾਂ ਮਨ ਰਲ ਜਾਂਦਾ ਹੈ। ਤਾਂ ਹੀ ਮੁਸਲਮਾਨ ਹੁੰਦਾ ਹੈ। ਮਨ ਹੀ ਕਾਰਨ ਹੈ। ਜੋਰ ਤੇ ਭਾਵਨਾ ਨਹੀਂ ਫਿਰਦੀ। ਜੋ

ਮੇਰਾ ਸਿਖ ਮੁਸਲਮਾਨੀ ਤੀਵੀਂ ਸਾਥ ਏਕ ਵਾਰ ਭੋਗੇਗਾ ਸੋ ਸਿਖ ਨਹੀਂ।ਹਿੰਦੂ ਧਰਮ ਵਾਲਾ ਤੁਰ-ਕਾਣੀ ਤੇ ਬਚੇਗਾ। ਸੋ ਤਰਿਆ ਜਾਣੀਏ । ਜੋ ਬਿਗਾਨੀ ਨਾਰੀ ਭੋਗਦੇਨੇ ਪਛਤਾਇਕੇ ਪ੍ਰਾਇਚਿਤ ਕਰਾਂਵਦੇ ਹੈਨ ਅਥਵਾ ਗੁਰੂ ਜੀ ਕੇ ਸਿਖਾ ਤੇ ਬਖਸਾਵੈ। ਸੋ ਬਖਸ਼ਿਆ ਜਾਵੇਗਾ ਅਤੇ ਮੁਸਲੀ ਕਾ ਭੋਗਣ ਵਾਲਾ ਮੁਸਲਮਾਨ ਪਕਾ ਹੁੰਦਾ ਹੈ । ਕਦੇ ਭੀਨਾ ਬਖਸ਼ੀਏਗਾ।ਜੇਕਰ ਅਨਜਾਣ ਪੈਹਲੇ ਭੁਲੇ ਅਤੇ ਪਿਛੋਂ ਸਿਖ ਹੋਵੇ ਤਦ ਵੀ ਬਖਸੀਏਗਾ। ਤਾਂ ਸਿਖਾਂ ਪੁਛਿਆ ਜੀ ਪਾਤਿਸ਼ਾਹ ਤੁਰਕ ਤਾਂ ਹਿੰਦਵਾਨੀਆਂ ਨੂੰ ਭੋਗਦੇ ਹੈਨ । ਸਿਖ ਬਦਲਾ ਕਰਨ ਤਾ ਭਲਾ ਹੈ। ਸਾਸਤ੍ਰਾਂ ਗੁਰਾਂ ਕਿਉਂ ਮਨ ਹੇ ਕਰਿਆ ਹੈ। ਤਾਂ ਬਚਨ ਕੀਤਾ ਭਾਈ ਸਿਖੋ ਇਹ ਪੰਥ ਅਸਾਂ ਉਚੇ ਖੜਨਾ ਹੈ ਨੀਵਾਂ ਨਹੀਂ ਖੜਨਾ ਹੈ। ਅਤੇ ਮਹੰਮਦ ਨੇ ਭੂਤਾਂ ਦਾ ਪੰਥ ਸਮਾਲਿਆ ਹੈਗਾ। ਏਸ ਤੇ ਨੀਚ ਦੀ ਰੀਸ ਨਹੀਂ ਕਰਨੀ। ਬਚਨੁ ਸ਼ਾਸਤ੍ਰੋਂ ਕਾ ਅਰ ਗੁਰੂ ਜੀਕਾ ਏਕ ਸਮਾਨ

ਮਾਨਣਾ ਹੀ ਯੋਗ ॥ ੩੨ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ ।

# ਸਾਖੀ ਤੇਤੀਵੀਂ ਚਲੀ

ਏਕ ਵੇਰ ਗੁਰੂ ਜੀ ਬੈਠੇ ਥੇ ਤਾਂ ਹੋਲਾ ਕੀਆ ਗਿਆਨੀ ਧਿਆਨੀ ਅਰ ਸਿਖਾਂ ਬਡਾ ਕੌਤੂਹਿਲ ਕਰ ਰੰਗ ਰਾਗ ਤਮਾਸੇ ਸਵਾਂਗ ਕਰਕਰ ਗੁਰੂ ਜੀ ਪਾਸ ਲਿਆਵੈਂ ਗੁਰੂਜੀ ਦੇਖੈ ਜਗਤ ਕੀ ਕਿਰਿਆ। ਤਾਂ ਹੋਲੀਪਿਛੋਂ ਲੋਕਾਂ ਸੰਗਤ ਦਿਆਂ ਬੇਨਤੀ ਕੀਤੀ ਜੀ ਸਚੇ ਪਾਤਸ਼ਾਹ ਬਡਾ ਉਤਸਾਹਿ ਹੋਇਆ । ਏਸੇ ਮੇਲੇ ਵਿਚੋਂ ਦੋ ਸਿਖਣੀਆਂ ਸੰਗਤ ਦੀਆਂ ਵਗ ਗਈਆਂ। ਤਾਂ ਬਚਨ ਹੋਇਆ ਏਹੁ ਮੇਲੇ ਏਸੇ ਵਾਸਤੇ ਬਣੇ ਹੈਨ । ਏਕ ਲਾਭ ਦਰਸਨ ਕਰਨਾ ਸਤਿ ਪੁਰਖ ਦਾ। ਉਹ ਭੀ ਤੀਰਥ ਉਤਸਾਹੁ ਮਾਹੋਖਿਆਂ ਵਿਚ ਆਵਦੇ ਹੈਨ। ਜੀਆਂ ਦਾ ਸੁਭਾਵ ਪਰਖਣ ਅਤੇ ਪਾਪ ਨਿਵਾਰਣ ਸਰਧਾ ਵਾਲਿਆਂ ਦੇ ਅਤੇ ਵਿਗੜ ਬਹੁਤੇ ਜਾਂਦੇ ਹੈਨ । ਕੋਈ ਕੋਈ

ਫਲ ਖਟਲੇ ਜਾਂਦਾ ਹੈ। ਸਿਖੋਂ ਗੁਰੂ ਜੀਕੀ ਪ੍ਰਸੰਨਤਾ ਸਦਾ ਏਕ ਰਸ ਹੈ। ਜਾ ਰਹਿਣਾ ਨਾਹੀ ਐਤਿ ਜਗ ਤਾਕਾਹੇ ਗਾਰਬਿ ਹੰਢੀਐ। ਭਾਈ ਮਰ ਜਾਣ ਤੇ ਮਾਣ ਕੇਹਾ। ਜਿਨਾਂ ਨੂੰ ਲਿਵ ਲਾਗ ਰਹੀ ਹੈ। ਤਿਨਾਂ ਨੂੰ ਕਿਛ ਭਲਾ ਨਹੀਂ ਲਗਦਾ ਗੁਰੂ ਜੀ ਕਾ ਦਰਬਾਰ ਸ਼ੀਸ਼ੇ ਵਾਂਗੂ ਹੈ। ਸ਼ੀਸ਼ੇ ਮੇ ਜੈਸਾ ਮੁਖ ਕਰ ਦੇਖੇ ਤੈਸਾ ਦਿਖਾਂਵਦਾ ਹੈ। ਸ਼ੀਸ਼ੇ ਨੂੰ ਹਰਖ ਸੋਗ ਨਹੀਂ। ਤਿਵੇਂ ਗੁਰੂ ਕੇ ਮਹਾਂ ਪੁਰਖਾਂ ਦਾ ਚਲਣ ਹੈ। ਜੈਸਾ ਜੈਸਾ ਕਰ ਸੇਵੈ ਤੈਸੀ ਤੈਸੀ ਭਾਵਨਾ ਪੂਰਨ ਹੁੰਦੀ ਹੈ। ਪਰ ਐਸਾ ਜਾਨਣਾ ਹਿੰਦੂਆਂ ਬਡੇ ਰਾਹੁ ਵਿਗਾੜ ਲਏ ਹਨ ਤੇ ਮੁਸਲਮਾਨ ਰਾਹ ਸਵਾਰ ਗਏ ਹੈਨ। ਜਾਂ ਦਿਨ ਆਂਵਦਾ ਹੈ ਪੀਰ ਫਕੀਰ ਦਾ ਤਾਂ ਰੁਦਨ ਕਰਦੇ ਹੈਨ। ਕਹਿਤੇ ਹੈਨ ਹਮਾਰੇ ਬਡੇ ਐਸੀ ਕਹਿ ਗਏ। ਹਮ ਸੇ ਬਣਤੀ ਨਹੀਂ। ਹਮ ਗਾਫਲ ਹਾਂ ਖੁਦਾਇ ਤੇਰੀ ਪਨਾਹੁ ਰਖ ਲੇਵੀਂ ਅਤੇ ਹਿੰਦੂਆਂ ਦੇ ਦਿਨ ਹੋਲੀ ਲੋਹੜੀ ਦਿਵਾਲੀ ਹੋਰ ਤਿਹਾਰਾਂ ਦੇ ਦਿਹਾੜੇ ਆਂਵਦੇ

ਹੈਨ ਤਾਂ ਖਰਬਾਤੀਆਂ ਤੇ ਗਾਲੀ ਨਾਰੀ ਪੁਰਖ ਬਿਲਜ ਹੁੰਦੇ ਹੈਨ । ਸਿਖੋ ਬੰਦਗੀ ਵਾਲਾ ਦੁਹਾ ਜਹਾਨਾਂ ਤੇ ਸੁਖੀ ਅਤੇ ਹੋਰ ਆਪਣੀ ਆਪਣੀ ਸ਼ਰ੍ਹਾ ਵਿਚ ਬਧੇ। ਪਸ਼ੂਆਂ ਵਾਂਗ ਪਏ ਜਨਮ ਦੇ ਮਰਦੇ ਹੈਨ। ਭਾਈ ਸਿਖੋ ਬਿਨਾਂ ਕਰਨੀ ਤਰਦਾ ਨਹੀਂ। ਹਸਦਿਆਂ ਟਪਦਿਆਂ ਪ੍ਰਮੇਸ਼ਰ ਰੀਝ ਦਾ ਨਹੀਂ ਮਰ ਮਰਕੇ ਲੋਗ ਪਰਛਾਵੇਗੋ। ਜਾਣੇ ਤਕ ਅੰਧ ਜੋ ਸਿਰ ਪਉਸੀਆ। ਸਿਖੋ ਨਾ ਕਰਿਸਨ ਅਤੇ ਨਾ ਰਾਮ ਤਾਰਦਾ ਹੈ ਆਪ ਨੂੰ ਸਮਝੇਗਾ ਤਾਂ ਪੂਜਾ ਧਰਮ ਥਾਇ ਪਉਸੀ ॥ ੩੩ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਚੌਤੀਵੀਂ ਚਲੀ

ਏਕ ਵੇਰ ਗੁਰੂ ਜੀ ਊਚੀ ਠੌਰ ਬੈਠੇ ਥੇ। ਸੰਗਤਿ ਜੁੜੀ ਬਡੀ ਭੀੜ ਹੋਈ। ਏਕ ਸਿਖਣੀ ਆਵੇ ਮੂੰਹ ਢਕਿਆ ਹੋਯਾ ਅਤੇ ਮੁੜ ਜਾਵੇ। ਭੀੜ ਪੁਰਖਾਂ ਦੀ ਸੀ। ਤਾਂ ਗੁਰੂ ਜੀ ਅਰਦਾਸੀਏ ਸਿਖ ਨੂੰ

ਭੇਜਕੇ ਬੁਲਾਈ ਹਜੂਰ ਤਾਂ ਓਹਦੇ ਘਰ ਦੇ ਅਗੇ ਹੀ ਹਜੂਰ ਬੈਠੇ ਥੇ। ਤਾਂ ਘੁੰਡ ਕਢਿਆ ਗੁਰੂ ਜੀ ਅਗਾੜੀ ਮਥਾ ਟੇਕ ਕੇ ਖੜੀ ਹੋਈ। ਤਾਂ ਬਚਨ ਹੋਇਆ ਸਿਖਣੀਏ ਕਿਉਂ ਕਹੁ ਗੁਰੂ ਕੇ ਤੋ ਜਾਣਦੇ ਹੈਨ ਤੈਨੂੰ। ਪ੍ਰਸੰਗ ਨੂੰ ਜਾਹਰਿ ਹੋਵੇ ਤਾਂ ਸਿਖਣੀ ਹਥ ਜੋੜਕੇ ਬੋਲੀ ਜੀ ਸਚੇ ਪਾਤਿਸਾਹੁ ਮੇਰੇ ਮਾਇ ਪਿਉ ਰਾਇਪੁਰ ਕੇ ਥੇ। ਤਾਂ ਮੈਂ ਕੁਆਰੀ ਸਾਂ ਇਕ ਸਾਧੂ ਸਾਡੇ ਘਰ ਆਇਆ ਮੇਰੀ ਮਾਇ ਨੇ ਬਡੀ ਟੈਹਲ ਕਰੀ ਬਡਾ ਬੁਢਾ ਸੀ। ਮੇਰੀ ਮਾਇ ਬੀ ਤੇ ਪਿਉ ਬੀ ਲਗੇ ਸੇਵਾ ਕਰਨ ਤਾਂ ਉਹ ਪਾਂਚ ਵਰਸ ਰਹਿਆ ਤਾਂ ਮੈਂ ਭੀ ਸੇਵਾ ਕਰਾਂ ਅਤੇ ਕਥਾ ਸੁਣਾਵੇ ਸਾਧੂ ਮੈਂ ਭੀ ਸੁਣਿਆ ਕਰਾਂ । ਤਾਂ ਗੁਰੂ ਜੀ ਮੈਂ ਵਿਆਹੀ ਜੀ। ਖਤ੍ਰੀ ਦਾ ਬੇਟਾ ਬਰਸਾਣੇ ਦਾ ਓਸ ਦੀ ਮੈਂ ਸਿਖਣੀ ਹਾਂ। ਸਿਖ ਭੀ ਭਲਾ ਗੁਰਮੁਖਿ ਆਏ ਗਏ ਸਿਖ ਨੂੰ ਘਰ ਲੈ ਆਂਵਦਾ ਹੈ ਅਤੇ ਮੈਂ ਭੀ ਪ੍ਰੀਤਿ ਕਰ ਕੇ ਪ੍ਰਸ਼ਾਦਿ ਪੀਸ ਪਕਾਇਕੇ ਛਕਾਇਕੇ ਖੁਸ਼ੀ ਲੈਂਦੀ ਹਾਂ। ਤਾਂ ਮੇਰੀ ਭਰਤਾ ਸਾਥ

ਬਣਰਹੀ ਹੈ। ਖਾਵੰਦ ਨੂੰ ਮੈਂ ਜਾਣਦੀ ਹਾਂ ਗੁਰੂ ਭੀ ਪਰਮੇਸ਼ਰ ਭੀ ਮੈਂ ਸੁਣ ਰਖਿਆ ਸਾ ਸਾਧ ਤੇ । ਨਾਰੀ ਕਾ ਆਸਰਾ ਭਰਤਾ ਹੀ ਹੈ। ਤਾਂ ਗੁਰੂ ਜੀ ਮੇਰੇ ਦੇਵਰਿ ਜੇਠਿ ਸੌਹਰਾ ਖਾਵੰਦ ਪੁਤਰ ਸਭ ਜਨਾਨੀਆਂ ਸਦਾ ਦਰਸਨ ਨੂੰ ਆਵਣ ਤੇ ਮੈਂ ਕਦੇ ਪਾਪਣ ਤੁਮਾਰਾ ਗੁਰੂ ਕਾ ਦਰਸ਼ਨ ਨਾ ਕੀਤਾ । ਮੈਂ ਚਿਤਵਾਂ ਗੁਰਾਂ ਦੇ ਸਿਖਾਂ ਨੂੰ ਮੈਂ ਸੇਵਨੀ ਹਾਂ । ਕੌਣ ਸੇਵਾ ਕਰੇਗਾ ਮੇਰੇ ਪਿਛੋਂ । ਤਾਂ ਮੈਨੂੰ ਬਹੁਤ ਕੁਟੰਬੀ ਆਪਣੇ ਸਾਥ ਲਿਆਂਵਦੇ ਭਏ। ਮੇਰੇ ਖਾਵੰਦ ਦੀ ਭੀ ਮਰਜੀ ਨਹੀਂ ਸੀ ।ਮੈ ਆਈ ਮੇਰਾ ਧਿਆਨ ਲੰਗਰ ਵਿਚ ਹੀ ਹੈਗਾ। ਆਗੇ ਦੇਖੀ ਭੀੜ ਮੈ ਮੁੜੀ ਵੀਚਾਰਿਆ ਮੈਨੂੰ ਪਾਪਣ ਨੂੰ ਦਰਸ਼ਨ ਕਹਾਂ ਚਲੀਏ ਸੇਵਾ ਹੀ ਕਰਾਂਗੀ। ਇਤਨੇ ਮੈ ਸਿਖ ਗਇਆ ਜਾਇ ਕਹਿਆ। ਸਿਖਣੀਏ ਗੁਰੂ ਕਿਆ ਬੁਲਾਈ ਹੈ। ਤਾਂ ਮੈਂ ਖੁਸ਼ੀ ਹੋਇ ਗਈ ਮੇਰੇ ਪਰ ਦਇਆ ਕੀਤੀ ਜੀ ਜੋ ਹੁਕਮ ਹੋਵੇ ਸੋ ਕਰਾਂ । ਤੇ ਗੁਰੂ ਜੀ ਬੋਲੇ ਸਿਖਣੀਏ ਤੂੰ ਧੰਨ ਹੈਂ । ਧੰਨ

ਤੇਰੇ ਪੇਕੇ ਧੰਨ ਤੇਰੇ ਸਾਹੁਰੇ ਜੋ ਤੁਕ ਇਕ ਵੇਰੀ ਸੁਣਕੇ ਸਿਦਕ ਸੇਵਾਦਾ ਅਤੇ ਭਗਤ ਦਾ ਰਖਿਆ ਹੈ ਅਸੀਂ ਭੀ ਤੇਰੀ ਟੇਕ ਕਰਾਂਗੇ । ਪਰ ਭਰਤਾ ਤੇਰਾ ਜਾਂ ਆਵੇਗਾ। ਹੁਣ ਦੇਵੀ ਤੂੰ ਜਾਹਿ ਤੇਰੀ ਭਾਵਨਾ ਪੂਰੀ ਹੋਈ। ਤੂੰ ਘਰ ਰਹੁ ਅਤੇ ਸੇਵਾ ਹੀ ਕਰਿਆ ਕਰੁ। ਓਹੁ ਰਾਹੁ ਗੁਰੂ ਕੇ ਮਿਲਣੇ ਕਾ ਸਿਧਾ ਹੈ॥ ੩੪ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਪੈਤੀਂਵੀਂ ਚਲੀ

ਜਾਂ ਭਲਕ ਹੋਇਆ ਤਾਂ ਸਿਖਣੀ ਭਰਤੇ ਕੇ ਸਾਥ ਆਇ ਖੜੀ ਰਹੀ । ਗੁਰੂ ਜੀ ਪੁਛਿਆ ਸਿਖਣੀਏ ਤੂੰ ਸਿਖਣੀ ਕਿਸ ਤਰਾਂ ਦੀ ਹੈ । ਤਾਂ ਸ਼ਰਮਾਇਕੇ ਬੋਲੀ ਪਾਤਿਸ਼ਾਹਜੀ ਗੁਰੂ ਅੰਜਾਣਹੋਵੇ ਤਾਂ ਮੈਂ ਬਤਾਵਾਂ। ਸਭ ਸੰਗਤਿ ਹਜੂਰ ਗੁਰੂ ਕੇ ਸਭ ਹੈਨਾਤਾਂ ਗੁਰੂ ਜੀ ਬੋਲੇ ਸਿਖਾ ਸਿਖਣੀ ਤੇਰੀ ਹੈ। ਤਾਂ ਸਿਖ ਬੋਲਿਆ। ਤਨ ਮਨ ਧਨ ਗੁਰੂ ਕਾ ਸਭੇ

ਮਮਤਾ ਛੋਡੀ ਦੂਰ। ਦੇਹਿ ਸੰਜੋਗੀ ਨਾਰ ਹੈ ਸਿਖ ਸਿਖਾਂ ਕੀ ਧੂਰ।ਤਾਂ ਬਚਨ ਹੋਯਾ ਸਿਖਾ ਤੈਨੂੰ ਖਬਰ ਨਹੀਂ ਹੋ ਜਾਵੇਗੀ।ਸਿਖਾ ਤੂੰ ਪਿਛਲੇ ਜਨਮ ਕਬੀਰ ਭਗਤ ਸੈ।ਏਹੁ ਸਿਖਣੀ ਸੀ ਲੋਈ। ਤੂੰ ਏਕ ਦਿਨ ਕਹਿਆ ਲੋਈਏ ਜਨਮ ਪਾਇਕੈ ਕਿਆ ਖਟਿਆ ਤਾਂ ਲੋਈ ਬੋਲੀ ਅਜੇ ਮੇਰੀ ਸੇਵਾ ਦੀ ਰੀਝ ਹੈ । ਤਾਂ ਕਬੀਰ ਬੋਲੇ ਗੇਹੀ ਕਾ ਰਾਹੁ ਏਹ ਨਹੀਂ। ਜੋ ਮਰਜੀ ਭਰਤਾ ਦੀ ਸੋ ਨਾਰੀ ਨੇ ਕਮਾਵਨੀ। ਤੂ ਜਨਮ ਖਤ੍ਰੀ ਦੇ ਜਾਹਿ ਤੇਰੀ ਵਾਸ਼ਨਾ ਨਾਨਕ ਕੇ ਪੰਥ ਵਿਚ ਗੁਰੂ ਕੇ ਬਚਨਾਂ ਦ੍ਰਸ਼ਨ ਤੇ ਉਧਾਰ। ਤਾਂ ਲੋਈ ਚਰਨੋਂ ਗਿਰੀ ਤੁਮਭੀ ਦਾਸੀਕੋ ਮਤਤਿਆਗੋ। ਕਬੀਰ ਬੋਲਿਆਭਲਾ ਸਾਧਨੀਏ ਸੇਵਾ ਹੀ ਕਰਨੀ ਹੈ। ਤੇਰੀ ਭਾਵਨਾ ਦਾ ਜਨਮ ਹੋਯਾ ਹੈ। ਤੇ ਖਬਰ ਨਹੀਂ ਰਹੀਂ ਕਿਉਂ ਉਹ ਸਮਾਂ ਪਿਛਲਾ ਸੀ। ਹੁਣ ਗੁਰੂ ਬਿਨਾ ਜਾਗਦਾਨਹੀਂ।ਇਤਨਾਕਹਿਕੇ ਪ੍ਰਸਾਦ ਕੜਾਹ ਗੁਰੂ ਜੀ ਨੇ ਦੀਆ। ਸਿਖ ਸਿਖਣੀ ਨੂੰ ਕਿਹਾ ਛਕੋ। ਜਾਂ ਮੂੰਹ ਪਾਇਆ ਤਾਂ ਕਪਾਟ ਖੁਲੇ।

ਜਾਗੋ॥ਪਿਛਲੀ ਖਬਰ ਹੋਇ ਗਈ ਤਾਂ ਹੋਰ ਬੇਨਤੀ ਕੀਤੀ ।ਗੁਰੂ ਜੀ ਬਚਨ ਹੋਵੈ।ਤਾਂ ਗੁਰੂ ਜੀ ਬੋਲੇ ਜਾਂ ਬੀੜ ਕਰੀ ਸੀ ਤਾਂ ਤੁਸਾਂ ਬਿਦੇਹ ਦਰਸਨ ਦੀਆ ਸੀ। ਹੁਣ ਸਨ ਦੇਹੁ ਹੋਇਆ ਦੇ। ਪਿਛਲੀ ਬਾਣੀ ਸੁਣਾਵੋ ਸਿਖਾਂ ਨੂੰ ਪ੍ਰਤੀਤ ਹੋਵੈ ਸਬਦ ਕਬੀਰ ਜੀ ਨੇ ਪੜ ਕਰ ਸੁਣਾਇਆ। ਤਾਂ ਸਿਖਾਂ ਕਹਿਆ ਬਚਨ ਕਰੋ। ਤਾਂ ਬਚਨ ਹੋਆਂ ਸਭ ਭਗਤਾਂ ਦਾ ਕਬੀਰ ਸਰਦਾਰ ਹੈਗਾ ਹੈ।ਏਹ ਪੰਥ ਗੁਰੂ ਕਿਆਂਭੀ ਕੀਤਾ ਹੈ ਅਬ ਸਿਖਾਂ ਦੇ ਘਰ ਹੋ ਉਤਰੋ। ਧਰਮ ਰਖਨ ਵਾਸਤੇ ਪੰਥ ਹੈ । ਕਲਜੁਗ ਕਾ ਨਿਰਬਾਹੁ ਕਰਨਾ। ਤਾਂ ਸਿਖ ਸਿਖਣੀ ਜਾਗ ਕੇ ਘਰ ਗਏ। ਧਿਆਨ ਜੋਗ ਲਗੇ ਕਰਨ। ਗੁਰੂ ਕਾ ਬਚਨ ਮਾਨ ਸੇਵਾ ਲਗੇ ਕਰਨੇ॥ ੩੫॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਛਤੀਵੀਂ ਚਲੀ

ਏਕ ਬੇਰ ਫੌਜਾਂ ਚੜੀਆਂ ਤੁਰਕਾ ਦੀਆਂ।

ਦੀਨਾ ਬੇਗ ਮੁਗਲ ਬੇੜਾ ਲੈ ਆਇ। ਭੀਮ ਚੰਦ ਮਦਨ ਪਾਲ ਬੀਰ ਸਿੰਘ ਜਸਪਾਲੀਆ ਸਿਰ ਮੌੜੀਆ ਦਸ ਹਜਾਰ ਤੁਰਕਾਂ ਕਾ ਅਸਵਾਰ ਆਏ ਬਡੀ ਲੜਾਈ ਹੋਈ। ਗੁਰੂ ਜੀ ਤਰਗਸ ਤਲਵਾਰ ਬਖਤਰ ਪਹਿਰੇ ਨੀਲੇ ਘੋੜੇ ਪਰ ਚੜੇ ਤਾ ਦਿਨ ਸੰਗਤਿ ਜੁੜ ਰਹੀ ਸੀ। ਏਕ ਨਾਲੇ ਕੇ ਆਰ ਪਾਰ ਲੜਾਈ ਮੇ ਜੁਝੇ ਤੁਪਕ ਤਲਵਾਰ ਕਮਾਨ ਕੜਕੀ ਸਿਖਾਂ ਲੜਾਈ ਤੋਲੀ ਤੁਰਕਾਂ ਢੇਰ ਮਾਰੇ।ਹੋਰ ਫੌਜ ਪੀਛੇ ਪਠਾਣੀ ਮੁਗਲਾਣੀ ਬਹੁਤ ਆਇ ਲੜੀ। ਲੜਾਈ ਬੀਚ ਬਖਤਰ ਪੇਹਰੀ ਤੀਰ ਬਾਜ ਹੰਕਾਰੀ ਪਠਾਣ ਪੈਂਡਾ ਖਾਂ ਨਿਕਸਿਆ। ਬੋਲਿਆ ਮਜਬ ਕਾ ਜੁਧ ਜੁਝਣਾ ਹੈ। ਗੁਰੂ ਤੁਮਾਰਾ ਹੈਗਾ ਬਲਵੰਤ ਤਾਂ ਹਥ ਦੇਖੋ ਦਿਖਾਵੋ।ਇਤਨੀ ਕਹੀ ਸੁਣਕੇ ਆਪ ਗੁਰੂ ਕੇ ਪਾਤਸ਼ਾਹੀ ਦਸਵੀਂ ਆਇ ਸਟਕੇ। ਬੋਲੇ ਖਾਂ ਜੀ ਮੇਰਾ ਕਦੇ ਦਾ ਹੈਗਾ। ਕਰਿ ਵਾਰ ਦਿਖਾਇ ਹਥ।ਪੈਂਡੇ ਖਾਂ ਬੋਲਿਆ ਦਿਖਾਵੇ ਹਥ। ਤੁਮ ਹਿੰਦੂ ਕੇ ਪੀਰ ਹੋ ਮੇਰੇ ਤੀਰ ਤੇ ਬਚੋਗੇ ਨਹੀਂ। ਜਾਲਿਮ

ਤੀਰ ਗਰਦ ਕਰਮ ਗੁਰੂਜੀ ਬੋਲੇ ਅਬਲ ਵਿਗਾਰ ਆਦਵਾਰ ਅਦਲ ਕੁਰਦ ਮਹਿ। ਤਾਂ ਪਠਾਣ ਚਮਕਿਆ ਸਬ ਦੇਖਣ ਲਗੇ ਗੁਰੂਕੇ ਚੌਫੇਰੇ ਘੋੜਾ ਫੇਰ ਤੀਰ ਅਗਾਂ ਛੋਡਾ। ਤੀਰ ਗੁਰੂਕੇ ਤਾਇ ਸਾਖ ਕਾਠ ਪਾਸ ਤੇ ਨਿਕਲ ਗਇਆ। ਗੁਰੂ ਜੀ ਬੋਲੇ ਖਾਂਜੀ ਹੋਰ ਵਾਰਕਰ ਲੇਵੋ।ਤਾਂ ਪਠਾਣ ਸ਼ਰਮਿੰਦਾ ਹੋਇਆ। ਬਾਰ ਬਾਰ ਗੁਰੂ ਜੀ ਕਹਿਆ ਤਾਂ ਬੋਲਾ ਸੂਰਮੇ ਦਾ ਬਹਾਦਰ ਦਾ ਏਕ ਹੀ ਵਾਰ ਹੈ। ਪਰ ਦੂਜਾ ਤੁਮਾਰੇ ਬਚਨ ਕਾ ਵਾਰ ਕਰਨਾ ਹੋਇਆ। ਕਹ ਸਾਥ ਬਾਂਧ ਸਿਸਤਿ ਤੀਰ ਚਲਾਇਆ। ਤੀਰ ਗੁਰੂਕੇ ਸਿਰ ਕੀ ਸਾਲ ਲਾਪਟੀ ਕੇ ਲਪੇਟ ਤੇ ਲੈ ਗਇਆ। ਗੁਰੂ ਜੀ ਬੋਲੇ ਖਾਂ ਜੀ ਵਾਰ ਹਮਾਰਾ ਦੇਵੋ ਖੜੇ ਕਿਉਂ ਹੋ। ਤਾਂ ਬੋਲਿਆ ਗੁਰੂ ਜੀ ਲੇਵੋ ਵਾਰ ਦੋਇ। ਗੁਰੂ ਜੀ ਬੋਲੇ ਨੇਕੀ ਵਾਰ ਯਕ ਬਹਾ-ਦਰ ਫ੍ਰਿਕਤ ਵਾਰ ਮੁਰਦਮ ਹਰਾਮ ਖੋਰ। ਤਾਂ ਕਹਿ ਕਰ ਘੋੜਾ ਫੇਰ ਗੁਰੂ ਜੀ ਚਉਫੇਰੇ ਬਖ ਬਧੀ ਹੋਈ ਕੋਈ ਬਾਇ ਖਾਲੀ ਨਹੀਂ ਸੰਜੋਆ ਲਪੇਟਿਆ ਅੰਗ

ਦੇਖਕਰ ਕਾਨ ਪਾਸਤੇ ਨੰਗਾ ਥੋੜਾ ਸਹੀ ਦੇਖਿਆ ਤੀਰ ਛੋਡਿਆ। ਲਗਾ ਤੀਰ ਘੋੜੇ ਤੇ ਹੇਠ ਪੜੇ ਅਤੇ ਖੈਂਚ ਸੈਫ ਗੁਰੂ ਜੀ ਸਿਰ ਪਰ ਆਣ ਖੜੇ ਹੋਏ। ਖਾਂ ਦੇਖ ਕੇ ਬੋਲਿਆ ਗੁਰੂ ਜੀ ਰਖ ਲੈਣਾ। ਬਚਨਹੋਇਆ ਪਠਾਣ ਰਖਣਦਾ ਕੌਣ ਬਖਤ ਹੈ। ਕਲਮਾ ਯਾਦ ਕਰੋ। ਕਹਿੰਦੇ ਹੀ ਤੇਗ ਵਗਾਈ ਸਿਰ ਜੁਦਾ ਕਰ ਦੀਆ। ਸੈਨਾ ਬਹੁਤ ਭਗਾਈ ਅਤੇ ਲੂਟ ਕਰਿ ਦਮਾਮਾ ਜੀਤ ਦਾ ਹੋਆ। ਜੀਤ ਕੇ ਸਿਖ ਆਏ ਫਤੇ ਬੁਲਾਈ।ਖਾਲਸਾ ਜੁਧ ਨੂੰ ਚਮ-ਕਿਆ। ਲੁਟਿਆ ਖਿਦਰਾਬਾਦ ਪਹੁੰਚੇ ॥੩੬॥

# ਸਾਖੀ ਸੈਂਤੀਵੀਂ ਚਲੀ

ਏਕ ਵੇਰ ਲੜਾਈ ਮੇ ਸਿਖ ਜੁਝੇ ਘੇਰਾ ਅਨੰਦਪੁਰ ਪਾਇਆ ਖਹਾੜੀਏ ਏਕ ਹੋਇ ਗਏ। ਦਿਨ ਪੰਦਰਾਂ ਬੀਤੇ ਲੜਾਈ ਚੜਾਈ ਕੀ ਹੋਵੈ। ਅੰਨ ਥੋੜਾ ਮਿਲੈ। ਸਿਦਕ ਖਾਲਸੇ ਕਾ ਦੇਖਣ ਲਗੇ।ਖਜਾਨਾ ਕਢਾਇ ਸਤਲੁਦਰ ਵਿਚ ਪਾਂਇਦੇ

ਜਾਵੈ।ਅਤੇ ਸਿਖ ਭੁਖੇ ਬਹੁਤ ਰਹਿਣ ਲਗੇ।ਪੁਕਾਰ ਹੋਣ ਲਗੀ ਗੁਰੂ ਜੀ ਰਾਖੁ ਲੈਣਾ। ਸਭ ਖਾਲਸੇ ਭੀ ਦੁਖ ਪਰ ਲੜੇ ਨਿਤ। ਹੁਣ ਮਰਨਾਂ ਗੁਰਾਂ ਕੇ ਆਗੇ ਸੀਸ ਦੇਣੇ। ਏਹ ਸਿਦਕ ਨਾ ਹਾਰਿਆ ਜਾਵੈ। ਏਕ ਦਿਨ ਮਾਤਾ ਆਇਕੇ ਕਹਿਆ। ਗੁਰੂ ਜੀਨੇ ਇਹਨਾਂ ਸਿਖਾਂ ਦੇ ਮਾਰਨ ਵਾਸਤੇ ਉਪਾਉ ਕੀਆ ਹੈ। ਸਿਖ ਲੜਦੇ ਹੈਨ ਵੈਰੀ ਸਿਰ ਪਰ ਕੜਕਦੇ ਹੈਨ। ਅਤੇ ਭੁਖ ਵਰਤ ਰਹੀ ਹੈ। ਅਤੇ ਧਨਾਂ ਦੇ ਖਜਾਨੇ ਦਰਿਆਉ ਵਿਚ ਗਿਰਵਾਂਵਦੇ ਹੋ। ਸਿਖਾਂ ਕੀ ਗੁਨਾਹ ਕਰਿਆ ਹੈਗਾ।ਕਿਸ ਤਰਾਂ ਜੂਝੇਗੇ ਰਣ ਮਾਂਝ। ਪਾਇ ਪਾਇ ਭਰ ਅੰਨ ਖਾਣੇ ਨੂੰ ਮਿਲਦਾ ਹੈ ਬਖਸ਼ੀਏ ਸੰਗਤ ਨੂੰ। ਤਾਂ ਗੁਰੂ ਜੀ ਬੋਲੇ ਇਹ ਪੰਥ ਕਰਤਾਰ ਦੇ ਹੁਕਮ ਨਾਲ ਹੋਆ ਹੈ। ਪੰਥ ਵਧਾਵਣਾ ਹੈ ਗਾਲਣਾ ਨਹੀਂ। ਜਿਸ ਦਿਨ ਪੂਜਾ ਦੇ ਖਜਾਨੇ ਲਗੇ ਖਾਵਣ ਤਾਂ ਦਿਨ ਘਾਟਾ ਹੋਵੇਗਾ। ਸੁਣੋ ਮਾਤਾ ਜੀ ਜ਼ੋਹਰ ਹੈ ਪੂਜਾ ਦਾ ਧਾਨ ਜੋ ਖਾਵੇਗਾ ਸੋ ਦਗਧ ਹੋਇ ਜਾਵੇਗਾ

ਮੈਂ ਪੰਥ ਜੁਧ ਵਾਸਤੇ ਖੜਾ ਕੀਤਾ ਹੈ।ਭੁਖਾ ਨੰਗਾ ਹੀ ਭਲਾ ਹੈ।ਪਰ ਮੈਂ ਨਰਕ ਨਹੀਂ ਪਾਵਣਾ।ਅਤੇ ਬੁਰਾ ਨਹੀਂ ਕਰਨਾ ਜੈਸੇ ਹਮ ਤੇਰੇ ਪੁਤਰ ਹਾਂ। ਤੂੰ ਮਾਤਾ ਸਾਨੂੰ ਜੋਹਰ ਦੇਵੇਂ ਕਿਉਂ ਤੂੰ ਦੇ ਸਕਦੀ ਹੈਂ। ਮਾਤਾ ਜੀ ਮੈਂ ਨਹੀਂ ਨਾ ਦੇਸਕਦੀ ਹਮ ਭੀ ਸਿਖਾਂ ਪੁਤਾਂ ਨੂੰ ਪੂਜਾਦਾ ਜੋਹਰ ਨਹੀਂ ਦੇਣਾ।ਹਮ ਅਮਾਨ ਰਖਣੇ ਹਾਂ ਸਤਲੁਦਰ ਮਾਤਾ ਪਾਸ। ਜਦੋਂ ਸੁਧ ਹੋ ਜਾਵੇਗਾ ਤਾਂ ਲਵਾਂਗੇ ਜਿਉਂ ਜਹਿਰ ਮਰਿਆ ਖਾਈਗੇ ਤਾਂ ਰੋਗ ਨੂੰ ਦੂਰ ਕਰਦਾ ਹੈ। ਤਿਵੇਂ ਪੂਜਾ ਦਾ ਧਾਨ ਸੁਧ ਹੋਇਗਾ ਤਾਂ ਲਵਾਂਗੇ ਹਮਾਰਾ ਸਿਖ ਹੋਵੈਗਾ ਓਸਨੂੰ ਹਮ ਭੇਜਾਂਗੇ ਅਮਾਨ ਲੇਵੈਗਾ। ਨਾ ਦਲੀਪ ਸਿੰਘ ਹੋਇਗਾ। ਬਿਕ੍ਰਮੀ ਬਰਸ ਅਠਾਰਾਂ ਸੌ ਨੜਿੰਨਵੇ ਵਰਤੇਗਾ।ਪਸਚਮ ਤੇ ਉਠੇ ਖਾਲਸਾ ਕਮਕੇ ਪੂਰਬ ਪੰਥ। ਦੂਰੇ ਦੁਸ਼ਟ ਸਭ ਪਾਰਬਤੀ ਮੋਨ ਸੋਰਜੀ ਕੋ ਕੁਪੰਥ। ਖਾਲਸਾ ਮਿਲੈ ਮੇਲ ਕਰ ਖਾਲਸਾ ਟੂਟੇ ਦਿਵਸ। ਮਿਤ੍ਰ ਹਿੰਦਵੀ ਮੌਲਵੀ ਗੋਰੇ ਸੁਨੀ ਸੁਵਸ ਬਲੀ ਹੋਇਗਾ ਖਾਲਸਾ ਤੁਰਕ

ਤੋਰੇਗਾ ਮੇਨਾ। ਲੂਟੈਗਾ ਉਪਰਜਾਂ ਦੁਖੀ ਨਿਆਇਗਾ ਆਉਨਾ। ਸਿਖਣੀ ਵਿਭਚਾਰਨੀ ਪੁਰਖ ਤੁਰਕ ਕੀ ਆਸਾ। ਤਾਂ ਦਿਨ ਉਪਜੇ ਖਾਲਸਾ ਸਭਿ ਬਰਨੋ ਕੋ ਪਿਆਸ। ਤਾਂ ਮਾਤਾ ਜੀ ਚੁਪ ਹੋਈ। ਬਚਨ ਹੋਇਆ ਰਹਿਣ ਦਿਓ। ਮਾਤਾ ਨੂੰ ਧਨ ਪਿਆਰਾ ਹੈ। ਕੁਟੰਬ ਨੂੰ ਵਧਣ ਨਹੀਂ ਦੇਂਦੀ ॥ ੩੭ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਅਠਤੀਵੀਂ ਚਲੀ

ਏਕ ਵੇਰ ਗੁਰੂ ਜੂਝੇ ਬਡੀ ਗਰਜਣਾ ਹੋਈ ਠਗਾਰੇ ਢੋਲ ਤੁਰੀਆਂ ਨਰ ਸਿੰਘਾਂ ਬਾਜੇ ਬਜਣ ਲਗੇ ਅਤੇ ਸਰਨਾਈ ਦਮਾਮੇ ਝੁੰਕਾਰ ਬਾਜੇ ਬਜਣ ਲਗੇ। ਗੁਰੂ ਜੀ ਉਠਕੇ ਚਮਕ ਚਲੇ। ਵਿਸਾਹਿਕੇ ਚਕਿਆਂ ਬੈਰੀਆਂ ਡੇਰਾ ਲੁਟਿਆ। ਘੋੜੇ ਕਪੜੇ ਅਸਵਾਰੀ ਧਨ ਸਭ ਲੁਟਿਆ ਗਿਆ। ਸਿਖ ਰੋਵੈ ਪੁਕਾਰੇ ਕਹੈ ਹਜੂਰ ਗੁਰੂ ਜੀ ਬਡਾ ਨੁਕਸਾਨ ਹੋਯਾ ਕਿਸ ਤਰਾਂ ਜੀਤਾਂਗੇ ਗੁਰੂ ਕਾ ਮਾਲ ਲੂਟਾ ਅੰਤ

ਨਹੀਂ ਅਸੀਂ ਕਿਸਤਰਾਂ ਪਹੁੰਚਾਂਗੇ।ਘਰਤੇਸ਼ਰਮਿੰਦੇ ਗੁਰੂ ਕੇ ਬੋਲੇ ਲੀਕਾਂ ਕਢੋ ਸਿਖੋ ਤਾਂ ਸਿਖਾਂ ਲੀਕਾਂ ਕਢੀਆਂ। ਤਾਂ ਬਚਨ ਹੋਯਾ ਬੁਝਾਯੋ। ਤਾਂ ਬੁਝਾਇ ਦਿਤੀਆਂ।ਗੁਰੂਕੇ ਬੋਲੇ ਤੁਹਾਨੂੰ ਕਢਣ ਵਿਚ ਹਰਖ ਕੇ ਮੇਟਣ ਵਿਚ ਸੋਗ ਹੋਯਾ ਕਿ ਨਾਹੀਂ ਤਾਂ ਸਿਖਾਂ ਕਹਿਆ ਪਾਤਸ਼ਾਹ ਨ ਹਰਖ ਨ ਸੋਗ ਤਾਂ ਗੁਰੂਜੀ ਬੋਲਿ ਸੁਣਾਇਆ ਐਸੀ ਹੈ ਕਿ ਗੁਰੂ ਕਿਆਂ ਨੂੰ। ਆਮਦਨ ਖਰਚ ਨਾ ਸੁਖ ਨਾ ਨੁਕਸਾਨ। ਪਰ ਹਰਖ ਸੋਗ ਕੁਛ ਭੀ ਨਾ ਹੋਇਆ ਨਾ ਹੋਵੇਗਾ। ਹਰਖ ਸੋਗ ਕਾ ਦੇਹਿਰਾ ਖਿਣ ਆਵੈ ਖਿਣ ਜਾਵੈ। ਜੋ ਜਾਗੇ ਸੇ ਸੁਖੀ ਸੇ ਸੋਗੀ ਦੂਖ ਭਾਇ। ਨਾਮ ਧਿਆਵੋ ਸਬਦ ਸੇ ਅਰਥ ਵੀਚਾਰੋ ਨਿਤ। ਗੁਰੂ ਬਾਣੀ ਸਿਖਿਆ ਜਿਨਾ ਤਿਨਾ ਨੈ ਸੋਗੀ। ਮਿਤ। ਮਲ ਮਲ ਨਾਈ ਕਾਮਨੀ ਖੜਸ ਕਰੈ ਸਿੰਗਾਰਿ। ਖਸਮ ਨਾ ਭਾਵੇ ਫਲੁ ਕਿਆ ਸੇ ਸਰਮਿੰਦੀ ਨਾਰਿ ਗੁਰੂ ਜੋ ਆਇਆ ਨਾਮ ਧਰਾ ਲਹਾ ਰਹੀ ਲੋਭਿ ਕੀ ਦੂਰਿ। ਸੋਈ ਸਿਖ ਧਰੇ ਗੁਰ ਕੇ ਸਦਾ ਹਜੂਰ।

ਤਾਂ ਸਿਖ ਸੁਖ ਸੇ ਪਰਚੇ ਭਲਕੇ ਕਿਰਪਾ ਕਰੀ ਮੇਰਾ ਸਿਖ ਸੋਈ ਚੜ ਪੀਛੇ ਨ ਮੁੜੇ। ਲੜਾਈ ਬੜੀ ਘੁਮੰਡੂ ਕੀ ਮਚੀ ॥ ੩੮ ॥ ਬੋਲਹੁ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ।

# ਸਾਖੀ ਉਨੱਤਾਲਵੀਂ ਚਲੀ

ਏਕ ਵੇਰ ਪੰਮਾਂ ਵਜੀਰ ਮਾਂਚੜ ਰਾਜਾ ਭੀਮ ਸੈਨ ਨੇ ਭੇਜਿਆ ਸਲੂਕ ਕੀਆ। ਹੁਣ ਜਾਣਿਆ ਤੁਸੀਂ ਸਚੇ ਗੁਰੂ ਹੋਬਚਨ ਹੋਇਆ ਪੰਮਾਂ ਵਜੀਰ ਆਖਰੀ ਵੇਪਰੀ। ਬਾਮਣ ਕਾ ਬੋਲ ਸਮਝ ਬਿਨ ਤੋਲ। ਰਾਜਪੂਤ ਕੀ ਜਾਤਿ ਨਾ ਮੀਤ ਸਾਧੂ ਨਾ ਤਾਤ ਮਾਤ। ਬਚਨ–ਜੇ ਰਤੁ ਲਗੈ ਕਪੜੇ ਜਾਮਾ ਹੋਇ ਪਲੀਤਿ। ਜੋ ਰਤਿ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤ। ਤਾਂ ਪੰਮਾਂ ਬੋਲਿਆ ਸਰਣ ਆਏ ਗੁਰੂ ਜੀ ਨਾ ਤਿਆਗੀਏ। ਤਾਂ ਸਿਖ ਅਤੇ ਸੋਢੀ ਬੋਲੇ ਨਿਤ ਦੀ ਲੜਾਈ ਕਛੁ ਭਲੀ ਨਹੀਂ ਹੁਣ ਤਾਂ ਸਲੂਕ ਹੀ ਹਛਾ ਹੈ। ਬਚਨ ਹੋਇਆ–

ਅਧਕ ਭਲਾ ਰਜਪੂਤ ਕੁਲ ਜਿਨਾਂ ਜੰਮਣ ਸਤਰ। ਪਾਲਿਣਹਾਰ ਆ ਮਾਰਦੇ ਮੀਤ ਪੂਤ ਸਿਰ ਕਤਰ। ਭਲਾ ਨ ਹੋਇ ਪਹਾੜੀਆ ਸਮਝ ਬਿਸਾਹੀ ਲੇਹਿ। ਭੀੜ ਬਣੇ ਸਾਧੂ ਬਨ ਦਗਾ ਬਾਪੂ ਕੇ ਦੇਇ।ਘਰ ਮੈਂ ਅੰਨ ਦੂਧ ਭਾਂਤ ਬਹੁ ਸਰਧਾ ਦੇਵਨ ਮਾਂਝ। ਕਰੋ ਮੀਤ ਤਬ ਪ੍ਰਬਤੀ ਸਮੇ ਕਾਮ ਕੇ ਮਾਂਝ। ਬਾਤ ਕਰੋ ਜਿ ਅਤਿ ਮੋਹ ਕੀ ਅੰਤਰ ਦੁਬਧਾ ਪੂਰ।ਲੇਣੇ ਸਿਉ ਖਾਣਾ ਭਲਾ ਬਿਪਤਾ ਦਿਖ ਰਹਿ ਦੂਰ । ਭਾਈ ਭਲਾ ਨਾਹੀ ਪਰ ਤੁਸੀਂ ਚਾਹੋ ਸੋ ਕਰੋ।ਤੁਸੀਂ ਸਿਆਨੇ ਹੋ। ਪੰਮਾਂ ਲਗਾ ਹਜ਼ੂਰ ਰੈਹਣ ਬੁਧਵਾਨ ਸਭਾ ਚਾਤਰੀ ਮਿਲ ਗਇਆ ਗੁਰੂ ਕੇ ਲਗੇਵਿਸਾਹੁ ਕਰਨ। ਅਰ ਰਾਜਾ ਨੂੰ ਕੈਹ ਭੇਜਿਆ ਮੇਰੇ ਵਸ ਹੋਇ ਗਏ ਹਨ। ਸਿਖੀ ਦਿਖਾਵਨ ਲਗਾ ਚੋਰ ਲਗਾਏ ਗੁਰੂ ਕੇ ਕੋਤਿਲ ਚੁਰਾਏ।ਗੁਰੂ ਕੇ ਖਜ਼ਾਨੇ ਨੂੰ ਨਜਰ ਕਰ ਗਿਣਤੀ ਕੀਤੀ। ਬਿਨਾਂ ਗੁਰੂ ਹੋਰ ਕੋਈ ਨਾਜਾਣੇ। ਬੈਠ ਕੇ ਤੁਰਕਾਨੀ ਫੌਜ ਝੜਾਈ। ਆਪਣੇ ਰਾਜਾ ਦੀ ਫੌਜ ਮੰਗਵਾਈ। ਹਮਰਾਇ

ਗੁਰੂ ਜੀ ਪਰ ਦਗਾ ਦੀਆਚਾਹੈ।ਆਪਣਾ ਜਣਾਵੈ ਭੇਦੰ। ਹਜੂਰ ਕੀ ਸੇਵਾ ਕਰਨੀ ਸਿਖੀ ਜਣਾਸਣੀ ਜਿਉ ਪਾਰਧੀ ॥ ੩੯॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਚਾਲੀਵੀਂ ਚਲੀ

ਏਕ ਬੇਰ ਗੁਰੂ ਜੀ ਸ਼ਿਕਾਰ ਗਏ ਦੂਰ ਲੈ ਗਏ ਸ਼ੇਰ ਮਾਰ ਦਿਖਾਏ ਰਾਜਪੂਤ ਨੇ। ਫੇਰ ਖਾਇਆ ਬਾਹਰ ਮਹਾਂ ਪ੍ਰਸਾਦਿ। ਨਿਤ ਕਹਿਆ ਕਰੇਰਾਜਾ ਸਾਧ ਤੁਮ ਮਿਲੇ।ਏਕ ਦਿਨ ਰਵਾਲਸਰ ਕਾ ਮੇਲਾ ਆਇਆ ਤਾਂ ਬੋਲਿਆ ਗੁਰੂ ਜੀ ਚਲੋ । ਤਹਾਂ ਦਰਸ਼ਨ ਕਰੀਏਗੇਰਾਜੇ ਸਭਮਿਲੈਂਗੇਸਿਖ ਹੋਵੇਂਗੇ। ਗੁਰੂ ਜੀ ਜਾਣੇ ਕਪਟ ਪਰ ਪਰਵਾਰ ਕੇ ਸਿਖਾਂ ਕੇ ਕਹੈ ਮੰਨ ਲਿਆ । ਮਦਨ ਸਿੰਘ ਚੁਮਾਰ ਬੋਲਿਆ। ਕਰੈਗਾ ਸੋ ਭਰੈਗਾ । ਗੁਰੂ ਕਾ ਕੀ ਕਰੈਗਾ।ਸੇਵਕ ਤੇ ਕਾਜ ਸਰੈਗਾ। ਦੁਸ਼ਮਨ ਦੂਰ ਮਰੈਗਾ। ਤੇ ਸਿਖ ਬੋਲਿਆ ਵੋ ਇਹ ਕੀ ਕਹਿੰਦਾ

ਹੈ। ਤਾਂ ਮਦਨ ਸਿੰਘ ਹਸ ਕੇ ਚੁਪ ਕਰ ਰਹਿਆ। ਗੁਰੂ ਕੇ ਬੋਲੇ ਭਾਈ ਏਸਨੇ ਬਾਰਾਂ ਮਹੀਨੇ ਘੋੜੇ ਕੀ ਸੇਵਾ ਕਰੀ ਹੈ। ਜੋ ਘੋੜੇ ਨੂੰ ਸੇਵੇ ਨਿਸਕਾਮ ਗੁਰਾਂ ਦਾ ।ਬਰਸ ਸੇੜੇ ਗਇ ਗੁਰੂ ਦੀ। ਤਿਸ ਨੂੰ ਅਗਮ ਨਿਗਮ ਸਭਿ ਆਵੇਗਾ। ਘੋੜੇ ਦੀ ਸੇਵਾ ਕਰਿ ਹੋਈ ਸੁਜਰ। ਗੁਰੂ ਕਾ ਘਰ ਰਖਾ ਸਚਾ ਸਤਿਗੁਰੂ। ਚਿੰਤਾ ਨਾ ਸਿਖ ਕਰਿ ਚੁਪਕਾ ਸਮਾਸਰ। ਤਾਂ ਚਲੇ ਗਏ ਬਡੀਆਂ ਫੌਜਾਂ ਰਾਜੇ ਆਏ। ਪਰਬਤੀ ਚੰਬਿਆਲ ਬਘਿਆਲ। ਮਦੂਣੀਏ ਸ੍ਰੀ ਨਗਰੀਏ ਏਕਾਮ ਗੜੀਏ। ਹਿੰਡੂਰ ਕਲੂਰ ਘਮੰਡ ਚੰਦ ਬਿਸਹਰੀ । ਮੰਡੇਲ ਦੇਖ ਦਰਸਨ ਮੋਹਤ ਹੋਇ ਗਏ। ਰੂਪ ਗੁਰੂਕਾ ਅਤੇ ਰਾਜੇ ਰਾਣੀਆਂ ਸੁਣਿਆ ਸੀ। ਜੈਸਾ ਦੇਖਿਆ ਤੈਸਾ ਹੀ ਪਰਚਿਆ। ਕੋਈ ਕਹਿਬਾ ਜਾ ਪੁਤ ਰਾਜੇ ਨਿਹਾਲ ਹੋਇ ਇਸਨਾਨ ਦਾਨ ਨਾਮ ਜਪੁ ਕਰੇ ਸਭ ਸਹੀ। ਗੁਰੂ ਕੇ ਬੈਠੇ ਊਚੇ ਠੌਰ ਤਾਂ ਚੰਬਿਆਲ ਬੇਟੀ ਕੁਆਰੀ ਸੀ ਉਨ ਪਿਤਾ ਨੂੰ ਪੁਛਕੇ ਚਿਠੀ ਲਿਖੀ। ਕਵੀਸ਼ਰ ਬਡੀ

ਪੜੀ ਹੋਈ ਥੀ ਬਾਣੀ ਗੁਰੂ ਕੀ ਦੇਖਕੇ ਖੁਸ਼ੀ ਹੁੰਦੀ ਸੀ ਦਰਸਨ ਚਾਹੁੰਦੀ ਸੀ। ਮਨ ਵਿਚ ਕੈਂਹਦੀ ਸੀ ਬਾਨੀ ਬਰੀਕ ਨਾ ਕਰੀ ਪਰ ਰਸ ਭਲਾ ਰਖਿਆ ਹੈ।ਤਾਂ ਲਿਖੀ ਅਧੀਨਤਾ ਵਡਿਆਈ ਗੁਰੂ ਜੀ ਕੀ ਸਾਰਾ ਪਉਣਾ ਦੂਜਾ ਗਾਉਣਾ। ਨਰ ਨਾਰੀ ਬੇ ਦੋਨੋ ਭਉਨਾ। ਕੁਛ ਖਾਧਾ ਕੁਛ ਲੈ ਕੇ ਸਉਣਾ। ਗੁਰੂਜੀ ਉਤ੍ਰ ਪਾਉ ਸਹੀ ਗੁਰੂ ਜੀ ਦੇਖਿਆ ਲਿਖਾ ਗਾਣੇ ਸਾਰਾ ਦੇਵ ਪਾਉਣਾ ਮਾਨੁਸ ਦੇਹੁ ਦੁਬਿਧਾ ਦੂਜਾ ਕਰੀ ਗਮਨ ਨਰ ਨਾਰੀ ਲਾਗੇ ਹੋਇ ਖੇਹੁ। ਉਭੇ ਲੋਗ ਭਾਉਦੇ ਫਿਰੇ ਕੁਛਖਾਜਾ ਖਰਚ ਜਮਾਲ ਪਰਲ ਪਾਈ ਸਉਣਾ ਹੋਇਆ ਉਤ ਤੁਮਾਰਾ ਬਾਲ ਸੁਣ ਕੇ ਉਤਰ ਪਿਤਾ ਕੀ ਆਗਿਆ ਤੇ ਮਿਲਣੇ ਆਈ। ਗੁਰੂ ਜੀ ਨੂੰ ਮਥਾ ਟੇਕਿਆ ਤਾਂ ਗੁਰੂ ਜੀ ਕਮਾਨ ਸਾਥ ਪੀਠ ਠੋਕੀ। ਤਾਂ ਉਸ ਪੁਛਿਆ ਕਿਉਂ ਜੀ ਹਥ ਕਿਉਂ ਨਾ ਰਖਿਆ। ਤਾਂ ਬੋਲੇ ਤੂੰ ਨੁਰੰਗ ਵੀ ਬੇਗਮ ਥੀ। ਤੈਂ ਵਿਸਰਾਤ ਪਤਣ ਪਰ ਬਣਾਈ ਅਤੇ ਦੇਹ ਪਾਈ।ਵੈਰੀ ਜਾਣਕੇ ਤੁਰਕਣੀ

ਨਾ ਛੂਹੇ ਸਿਖ ਤਾਂ ਹਮ ਭੀ ਨਾ ਛੂਹੇ। ਤੇਰੀ ਸੇਵਾ ਭਾਵਨਾ ਤੇ ਦਮਦਮੇ ਕਾ ਜਨਮ ਦਿਤਾ। ਡਲੇ ਦਾ ਕਬੀਲਾ ਹੋਵੇਗੀ ਤਾਂ ਸਿਖਾਂ ਦੀ ਸਿਖਣੀਆਂ ਦੀ ਸੇਵਾ ਕਰੇਗੀ ਤਾਂ ਦਰਸ਼ਨ ਦੇਵਾਂਗੇ। ਬਖਸ਼ਸ਼ ਕਰੀ ਗੁਰੂ ਜੀ ਤਾਂ ਵਿਦਾ ਹੋਇ ਗਈ ਵਰਤ ਨੇਮ ਵਿਚ ਰਹੀ ਦੇਹ ਤਿਆਗ ਕੇ ਜਨਮੀ ਜਾਇ ਮਾਲਵੇ ॥੪੦॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ ॥

# ਸਾਖੀ ਇਕਤਾਲੀਵੀਂ ਚਲੀ

ਏਕ ਵੇਰ ਗੁਰੂ ਜੀ ਮਾਲਵੀ ਪਰਬਤ ਚੜੇ ਜਾਇ ਕੇ ਸਿਖ ਪੰਜ ਨਾਲ । ਇਕ ਸਿਖ ਬਾਰੀ ਧੀਲਾ ਦੇਖਦੇ ਉਸ ਮਥਾ ਆਇ ਟੇਕਿਆ। ਤਾਂ ਬਚਨ ਹੋਇਆ ਤੂੰ ਕਿਆ ਜਾਣਕੇ ਮਥਾ ਟੇਕਿਆ ਸਚੁ ਕਹੁ। ਤਾਂ ਹਸਕੇ ਕਹਿਆ ਸਤਿਗੁਰੂ ਜੀ ਮੈਂ ਰੇਵਾਂ ਦਾ ਪੁਤਰ ਹਾਂ ਮੈਨੂੰ ਰੇਵਾਲ ਕੈਂਹਦੇ ਹੈਨ। ਗੁਰੂ ਜੀ ਮੈਨੂੰ ਮਾਇ ਨੇ ਕਹਾ ਪੁਤ੍ਰ ਤਪੁ ਕਰਿ ਤਾਂ

ਮੈਂ ਲਗਾ ਤਪ ਕਰਨ ਉਤ੍ਰਾ ਖੰਡ ਵਿਚ। ਜੁਗ ਤੀਨ ਬੀਤੇ ਤਾਂ ਬ੍ਰਹਮਾ ਨੇ ਦਰਸ਼ਨ ਦੀਆ ਮੈਂ ਉਸਤਤ ਕਰੀ। ਬ੍ਰਹਮਾ ਪ੍ਰਸੰਨ ਹੋਇਆ ਤਾਂ ਮੈਨੂੰ ਬੋਲਿਆ ਹੇ ਨਾਰਾਸੁਤ ਮਾਂਗ ਵਰ ਦੀਆ ਤੂੰ ਲੇਹੁ। ਤਾਂ ਮੈਂ ਕਹਿਆ ਰਾਜਸੀ ਪਾਊਂ ਵਿਭੂਤ। ਬ੍ਰਹਮਾ ਕਹਿਆ ਰਹੁ ਤਾਂ ਮੰਡਪ ਨਗਰ ਰਚਿਆ ਵਿਸਕਰਮਾ ਨੇ ਨਗਰ ਕਾ ਰਾਜਾ ਹੋਇਆ। ਰਾਜ ਕਰਤਿਆਂ ਜੁਗ ਤਰੇਸਠ ਬੀਤੇ ਤਾਂ ਏਹ ਰਾਜ ਮੇਰਾ ਜਖਾਂ ਆਣ ਲੀਆ। ਤਾਂ ਜੁਧ ਕਰ ਦੇਹੀ ਛੋਡੀ। ਜਹਾਂ ਤਪ ਕਰਿਆ ਥਾ ਤਹਾਂ ਬ੍ਰਹਮਾ ਦੇ ਵਰ ਕਰ ਤੀਰਥ ਹੋਇਆ। ਤੁਮ ਆਏ ਹੋ ਨਿਹਕਲੰਕ ਜਬ ਹੋਇਗਾ ਤਹਾਂ ਲਗ ਈਹਾਂ ਰਹਾਂਗਾ ਤੁਮ ਭੀ ਔਤਾਰ ਨਰ ਕਾ ਹੋ। ਮੇਰੀ ਸਹਾਇਤਾ ਕਰੋ ਜਖਾਂ ਨੂੰ ਸਮਝਾਵੋ। ਸਰਣ ਤੁਮਾਰੀ ਆਯਾ ਹੈਗਾ।ਤਾਂ ਗੁਰੂ ਜੀ ਕਮਾਨ ਖੈਂਚੀ ਸਬ ਪਰਬਤ ਅਰੜਾਏ। ਏ ਗੁਰੂ ਜੀ ਰਖ ਲੈਣਾ ਰਖ ਲੈਣਾ। ਇਤਨੇ ਸਮੇਂ ਜਟਾ ਵਾਂਗੂੰ ਰੋਮ ਮ੍ਰਿਗਚਰਮ ਧਾਰੀਆਨ ਖੜਾ ਹੋਇਆ ਪੁਰਖ ਗੁਰੂ

ਜੀ ਜਾਵੋਜਾਂ ਪੰਥ ਫੈਲੇਗਾ ਤੁਮਾਰਾ ਤਾਂ ਤੁਸੀਂ ਭੀ ਜਖਾਂ ਪਾਸ ਆਇ ਉਤਰਨਾ ਹੈ। ਅਰ ਮੈਂ ਸਰਦਿ ਨਾਰ ਜਖ ਹਾਂ ਸਾਡਾ ਨਾਗਾਂ ਨਾਲ ਸਦ ਜੁਧ ਹੁੰਦਾ ਹੈ।ਤੁਸਾਂ ਸਹਾਇਤਾ ਸਭ ਕੀ ਸਾਂਝੀ ਕਰਨੀ। ਅਸੀਂ ਭੀ ਦਸ ਸਹੰਸਰ ਸੈਨਾ ਦੇਵਾਂਗੇ। ਤੇਰੇ ਪੰਥ ਵਿਚ। ਤੁਮ ਜਬ ਹਮਾਰੇ ਨਮ ਆਵੇਗੇ। ਤਾਂ ਗੁਰੂ ਜੀ ਬੋਲੇ ਫੌਜਾਂ ਕੰਮ ਤੁਰਕ ਹੈ।ਏਕ ਬਾਣ ਸਾਥ ਭਸਮ ਕਰਾਂ ਪਰ ਮਾਨੁਖ ਦੇਹ ਹੈ ਕਲਿਜੁਗ ਦੀ ਤਰਾਂ ਹੀ ਬਰ ਤਨੀ। ਇਤਨੇ ਮੇ ਰਵਾਲ ਬੋਲਿਆ ਪਿਤਾ ਜੀ ਕੋਟ ਸੈਨਾ ਲੈਕੇ ਪਹੁੰਚਾਂਗਾ। ਭੁਜੰਗੀ ਸੈਨਾ ਮੇਰੀ ਹੋਈ ਡਰਾਵਣੀ ਨੜਿਨਵੇਂ ਹੋਇਗਾ ਤਾਂ ਮੈਂ ਗੰਧ੍ਰਬ ਦੇਸ ਤੋੜਾਂਗਾ। ਤੁਮਾਰਾ ਪੰਥ ਰਣ ਮਾਂਡਾਂਗਾ। ਤੁਰਕ ਮਾਰ ਗਰਦ ਕਰਾਂਗਾ। ਪਚਾਸ ਵਰਖ ਚਾਨਣਾ ਹੋਇਗਾ। ਕਪੀਸ ਗੰਧ੍ਰਬ ਕੀ ਸੰਤਤਿ ਮਲੇਛ ਭਾਵ ਜਮੀਨ ਦਬਾਇ ਲੇਵੇਗੀ ਤਾਂ ਮੈਂ ਨਿਕਾਸ ਦੇਵਾਂਗਾ ਮੇਰਾ ਤੇਜ ਫੈਲ ਜਾਵੇਗਾ। ਮਦਨਾਂ ਨਾਰੀ ਤੇ ਪੁਤ੍ਰ ਜਣਾਵਾਂਗਾ ਦੋਇ ਪੀਛੇ ਲੜਿ ਕਰ ਖੰਡ ਪਰਜਾ

ਕਰੈਂ ਗੋਕਾਮਗੜ ਪ੍ਰਯਾਗ ਦਿਲੀ ਤੇ ਪੂਰਬ ਲਗ ਰਾਜ ਏਕ ਕਰੇਗਾ। ਦੂਜਾ ਸਿੰਧਵੀ ਰਾਵੀ ਭਾਗਾ ਸਤਲੁਦਰ ਤੇ ਪਸਚਮ ਕਸ਼ਮੀਰ ਲਗ ਰਾਜ ਕਰੇਗਾ ਵਰਣ ਆਪਦਾ ਆਲਮੀ ਕਹਾਵੇਗਾ। ਕਹਿਕਰ ਨਾਲ ਹੋਇ ਲੀਆ ਅਤੇ ਕਹਿਣ ਲਗਾ ਸੰਗ ਚਲਣਾ ਹੈ। ਤਾਂ ਬਚਨ ਹੋਇਆ ਜਾਹਿ ਭਾਈ ਤੂੰ ਕੁਵੇਰ ਪਾਸ ਕੈਹਣਾ ਜੁਧ ਕਰਕੇ ਧਾਮ ਥਾਪਕੇ ਪੰਥ ਕਾ ਵਿਰੋਧ ਤੁਰਕਾਂ ਸਾਥ ਮੁਕਾਇਕੇ ਦਖਣ ਜਾਵੇਗਾ ਨੁਰੰਗ ਮਹਿਮਾ ਦੀ ਡੇਰੇ ਕੂੰਚਾਇਕੇਤਾਂ ਉਹ ਗਇਆ ਵਿਰੋਧ ਮਿਟਾਇਆ। ਰਵਾਲ ਵਰ ਦੇਕਰ ਖੁਸ਼ੀ ਹੋਇਆ। ਬੋਲਿਆ ਤੁਮ ਕੋ ਆਪਦਾ ਵਰਸ ਕੀ ਹੋਵੇਗੀ। ਤਾਂ ਮੈਂ ਮਿਲਾਂਗਾ ਗਾਇਤ੍ਰੀ ਕੋਪ ਕਰ ਰਹਿਆ ਸੀ ਮੇਰਾ ਅਪਮਾਨ ਹੋਇਆ। ਪਹਿਲ ਲਈ ਗੁਰੂ ਕਿਆਂ ਸੋ ਤੁਸਾਂ ਸੁਚੇਤ ਰਹਿਣਾ। ਸਮੇਂ ਸਮੇਂ ਮੈਂ ਪਹੁੰਚਾਂਗਾ॥ ੪੧॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਬਤਾਲਵੀਂ ਚਲੀ

ਏਕ ਵੇਰ ਸੰਗਤਿ ਜੁੜੀ ਗੁਰੂ ਭੇਟ ਸਿਖ ਲਿਆਵੇ। ਅਰਦਾਸੀਆ ਸਿਖ ਅਰਦਾਸ ਕਰੇ ਖਜ਼ਾਨਾ ਵਧਦਾ ਜਾਵੈ। ਕੋਈ ਸਿਖ ਪੈਸਾ ਕੋਈ ਰੁਪੈਆ ਕੋਈ ਮੋਹਰ ਸੌ ਕੋਈ ਹਜ਼ਾਰ ਇਸੀ ਤਰਾਂ ਖਜਾਨਾ ਜੁੜਿਆ। ਤਹਾਂ ਭਾਵਨੀਆਂ ਪੂਰਨ ਕਰੇ ਸਿਖਾਂ ਕੀਆਂ ਊਹਾਂ ਬੈਠਾ ਥਾ ਕਾਜੀ ਸਲਾਰਦੀਨ ਪਰ ਸੀ ਸਾਂਈ ਵਾਲਾ। ਦਵੈਤ ਵਾਲਾ ਨਾ ਥਾ। ਭੀੜ ਦੂਰ ਹੋਈ ਤਾਂ ਕਾਜੀ ਪੁਛਿਆ ਗੁਰੂ ਜੀ ਤੁਸਾਂ ਸਿਖਾਂ ਅਰਦਾਸ ਕਿਉਂ ਕਰਦੇ ਹੈਨ।ਬਾਮਨ ਕਿਉਂ ਕਹਿੰਦੇ ਹੈਨ ਜੋ ਖੁਦਾਇ ਦੀ ਕਰੀ ਭੋਗਦਾ ਹੈ। ਅਤੇ ਤੁਸੀਂ ਲਿਖਦੇ ਹੋ ਹਿੰਦੂ ਜੋ ਹੋਣੀ ਆਗੇ ਹੀ ਬਣ ਰਹੀ ਹੈ। ਅਤੇ ਅਸੀਂ ਭੀ ਤੁਰਕ ਜਾਣਦੇ ਹਾਂ।ਜੋ ਕਰੀ ਹੋਈ ਰਬ ਦੀ ਨੂੰ ਫੇਰ ਕੌਣ ਮੋੜੇ। ਤਾਂ ਤੇ ਹਮਾਰੇ ਮਾਰਗ ਮਹਿ ਇਹ ਕੈਸਾ ਹੈ। ਖੁਸ਼ੀ ਹੋਇਕੇ ਪੁਤਰ ਧਨ ਦੇਂਦੇ ਹਨ।ਤਾਂ ਗੁਰੂ ਜੀ ਬਚਨ

ਬੋਲੇ ਕਾਜੀ ਜੀ ਸੁਣੋ। ਮੁਹਰ ਦਿਖਾਈ ਹਾਥ ਕੀ ਅਰ ਲਜਾਇ ਦਿਖਾਇ ਕਾਗਤ ਪਰ। ਪਿਛੇ ਕਹਿ ਸਮਝਾਇਆ ਜਾਂ ਇਹ ਜਨਮਦਾਹੈਗਾ ਤਾਂ ਕਰਮ ਹੋਣੀ ਲਿਖ ਜਾਂਦੀ ਹੈਗੀ। ਜੈਸੇ ਮੋਹਰ ਵਾਲੇ ਪੁਠੇ ਹਰਫ ਲਿਖੇ ਤੇ ਲਗਾਵਣ ਵਾਲਾ ਜਾਂ ਲਗਾਵੈਗਾ ਤਾਂ ਸਿਧੇ ਹੋਏ ਏਦਾਂ ਕੀਤੇ ਤੈਸਾ ਹੀ ਕਰਮ ਦਾਤਾ ਬਿਧਾਤਾ ਮਸਤਕ ਪਰ ਲਿਖਕੇ ਏਹ ਕਹਿਆ ਜਾਂ ਇਹੁ ਮਾਨੁਖ ਗੁਰੂ ਪੀਰ ਆ ਮਥਾ ਨਿਵਾਵੈਗਾ ਤਾਂ ਸਿਧ ਅਖਰ ਹੋਏਂਗਾ ਫਲ ਹੋਏਗਾ। ਨਹੀਂ ਟੇਕੇਗਾ ਮਸਤਕ ਤਾਂ ਕਰਮ ਪੁਠਾ ਹੀ ਰਹੇਗਾ। ਤਾਂ ਗੁਰੂ ਲਈ ਭਾਵਨਾ ਸਿਖਾਂ ਦੀ ਸਿਧੀ ਹੁੰਦੀ ਹੈ। ਕਾਜੀ ਸਲਾਮੁ ਕੀਤੀ ਸਚੇ ਪਾਤਸਾਹਿ ਜੀ ਸਹਿਸਾ ਦੂਰ ਹੋਇਆ। ਬੋਲ ਵਾਹਿ ਵਾਹਿ ਜੀ ਐਨਿ ਖੁਦਾਇ ਅਬਲ ਗੁਰੂ ਆਮਦਹ। ਕਦਮੀ ਮ੍ਰਿਸਤ੍ਰ ਬੰਦਹਿ ਜਹਾਨ ਪਾਰ ਕਰਦਮਹ ॥ ੪੨ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਤ੍ਰਤਾਲੀਵੀਂ ਚਲੀ

ਏਕ ਵੇਰ ਗੁਰੂ ਜੀ ਕੇ ਹਜੂਰ ਸੰਗਤ ਦਰਸ਼ਨ ਕਰਕੇ ਭਾਵਨਾ ਜੈਸੀ ਕੈਸੀ ਕਾਮਨਾਂ ਪੂਰੀਆਂ ਕਰਤੇ ਥੇ।ਤਾਂ ਗੁਰੂ ਜੀ ਕਹਿਆ ਕੋਈ ਐਸੀ ਭੀ ਹੈ ਇਸਤ੍ਰੀ ਜਿਸਨੇ ਮਰਦਦਾ ਮੂੰਹਨਾ ਫਿਟਕਾਰਿਆ ਹੋਵੈ ਬਡੇ ਛੋਟੇ ਕਾ। ਸਭਿ ਸਿਖਣੀਆਂ ਚੁਪ ਕਰ ਰਹੀਆਂ। ਤਾਂ ਇਕ ਸਿਖ ਦੀ ਬੇਟੀ ਉਠੀ ਹਥ ਜੋੜਕੇ ਬੋਲੀ ਸਚੇ ਪਾਤਸ਼ਾਹ ਜੀ ਮੈਂ ਕਦੇ ਨਹੀਂ ਫਿਟਕਾਰਿਆ ਮਰਦ ਦੀ ਜਾਤ ਦਾ॥ ਅਤੇ ਪੁਤ ਨੂੰ ਭੀ ਨਹੀਂ ਝਿੜਕਿਆ। ਤਾਂ ਬਚਨ ਹੋਇਆ ਸਿਖ ਕੀ ਬੇਟੀ ਕਿਸ ਤਰਾਂ ਪ੍ਰਤੀਤ ਸੰਗਤ ਕਰੇਗੀ ਅਤੇ ਸਿਖੁ। ਤਾਂ ਉਨ ਭਾਗਲ ਕਹਿਆ ਮਹਾਰਾਜ ਜੀ ਮੇਰਾ ਬਾਪ ਦਿਵਾਨ ਸੀ ਪਾਤਸਾਹੀ ਖਤ੍ਰੀ ਆਗਰੇ ਸ਼ਹਿਰ ਵਿਚ ਰੈਂਹਦੇ ਸੇ। ਤਾਂ ਬਾਪ ਮੇਰਾ ਸੋਰ ਗਇਆ ਸੁਣਕੇ ਪਾਤਿਸਾਹ ਘਰ ਜਬਤ ਕਰਿਆ॥ ਮੋਹਿਰਾ ਜਬਤੀ ਕੀ ਲਗਾਈਆਂ ਚੌਕੀਆਂ

ਬੈਠਾਈਆਂ ਅਤੇ ਕਹਿਆ ਕੋਈ ਹੈ ਓਸਕੀ ਸੰਤਾਨ ਕਾ। ਲੋਕਾਂ ਕਹਿਆ ਸਾਤ ਬੇਟੀਆਂ ਹੈਨ ਅਠਵਾਂ ਅਧਾਨ ਹੈਗਾ।ਤਾਂ ਪਾਤਸਾਹਿ ਕਹਿਆ ਦੇਖ ਲੇਵੋ ਜੇ ਲੌਂਡਾ ਹੋ ਗਇਆ ਤਾਂ ਖਲਾਸ ਕਰਾਂਗੇ। ਤਾਂ ਕਿਤਨੇਕੁ ਦਿਨ ਬੀਤੇ ਤਾਂ ਲੌਂਡਾ ਪੈਦੇ ਹੋਇਆ। ਦਮਾਮੇ ਨੌਬਤਾਂ ਬਜੀਆਂ ਪਾਤਿਸਾਹਿ ਸੁਣਿਆ ਹੁਕਮ ਦੀਆ ਖਲਾਸਕਰੋ ਰੁਜੀਨਾ ਲਗਾ ਮਿਲਣ ਘਰ ਖਿਲਾਸ ਹੋਇਆ। ਚੌਕੀ ਉਠ ਖੜੀ ਹੋਈ ਆਦਰ ਸਭੇ ਲਗੇ ਕਰਨ।ਤਾਂ ਮੈਂ ਸਤ ਭੈਣਾਂ ਵਿਚ ਕਹਿਆ ਧੰਨ ਮਰਦ ਦੀ ਦਾੜੀ ਜਿਸ ਦੇ ਪਿਛੇ ਪਰਵਾਰ ਸਾਰਾ ਛੁਟਿਆ। ਜਿਸ ਦਾੜੀ ਦੇ ਜਪੁ ਪਰ ਜੋਗ ਤਪੁ ਸਭ ਫਲਦਾ ਹੈ। ਕਬੂਲ ਦਾੜੀ ਦਰਗਾਹਿ ਮਰਦ ਕਚੈਹਰੀ ਦਰ ਬਿਗੈਰ ਦਾੜੀ ਪਗੜੇ ਮਰਦ ਨ ਸਤਿ ਐਨ। ਔਰਤ ਬਦਨ ਹਾਂ ਸਚੇ ਪਾਤਿਸਾਹ ਮੈਂ ਕਰ ਲਈ ਪ੍ਰਤੀਤ। ਮਰਦ ਜੰਮਦੇ ਹੀ ਬੰਦ ਖਲਾਸ ਹੋਈ ਜਨਾਨੀਆਂ ਸਾਬ ਰਤਾ ਬੀ ਮੁਲਾਹਜਾ ਨਾ ਕਰਿਆ। ਧੰਨ ਦਾੜੀ

ਸਚੀ। ਜਨਾਨੀ ਜਾਂ ਜੰਮਹਿ ਤਾਂ ਲਾਣਤ ਜਦਹ ਰੋਜ ਹਿਰ ਦਮਹਿ। ਮਰਦ ਜੰਮਹਿ ਦਰਗੋਸ ਖੈਰ ਕਰ ਦਮਹਿ। ਦਾੜੀ ਬੰਦਗੀ ਐਨ ਖੁਦਾਇ ਦੀਦਾਰ ਸੁਮਾਰਹਿ । ਬਿਗੇਰ ਦਾੜੀ ਸੈਤਾਨ ਬਿਸਾਹਿਸ ਨਾ ਕਰ ਦਮਹਿ। ਤਾਂ ਗੁਰੂ ਜੀ ਕਹਿਆ ਧੰਨ ਤੇਰੀ ਪ੍ਰਤੀਤ ਸਿਖੋ ਦਾੜੀ ਦੀ ਤਾਰੀਫ ਕੇਸ ਸੁਮਾਰ ਬਾਲ ਤਣਿ। ਬਗੈਰ ਦਾੜੀ ਬਦਨੀ ਚਸਮ ਨ ਦੀਦ ਮਹਿ ॥ ੪੩ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਚੁਤਾਲੀਵੀਂ ਚਲੀ

ਏਕ ਬੇਰ ਗੁਰੂ ਜੀ ਬੈਠੇ ਥੇ। ਤਾਂ ਸਿਖਾਂ ਪੁਛਿਆ ਜੀ ਸਚੇ ਪਾਤਿਸਾਹ ਭਾਣਾ ਗੁਰੂ ਕਾ ਜਿਉ ਚਾਹੋ ਵਿਹਾਰ ਤਿਵੈਂ ਤੋਰੋ। ਪਰ ਖ੍ਰਚ ਚਾਹੀਏ ਕੁਛ ਸਿਆਲ ਆਇਆ ਹੈ।ਇਤਨੇ ਕਹਿੰਦੇ ਸੇ ਜੋ ਇਕ ਵਣਜਾਰੇ ਸਿਖ ਦੋ ਹਜਾਰ ਰੁਪਈਆ ਧਰ ਕੇ ਮਥਾ ਆਣ ਟੇਕਿਆ। ਗੁਰੂ ਜੀ ਬੋਲੇ ਕੈਸਾ

ਹੈ ਅਤੇ ਤੂੰ ਸਿਖ ਕਿਸਦਾ ਹੈਂ ਕਿਥੇ ਰਹਿੰਦਾ ਹੈਂ । ਤਾਂ ਓਹ ਬੋਲਿਆ ਮੁਲਤਾਨ ਦਾ ਹਾਂ ਅਤੇ ਮੁਰੀਦ ਨਿਗਾਹੇ ਦਾ ਹਾਂ।ਏਸਮਾਲ ਖੇਪ ਲੇਕਰ ਆਇਆ ਥਾ। ਮਾਲ ਬਿਕਤਾ ਨਹੀਂ ਥਾ ਤਾਂ ਮੈਂ ਪੁਛਿਆ ਕੋਈ ਗੁਰ ਪੀਰ ਜਾਹਿਰਾ ਹੈ ਸੁਖ ਸੁਖੀਏ। ਲੋਕਾਂ ਕਿਹਾ ਗੁਰੂ ਹੈ ਅਜ ਦੇ ਪਹਿਰੇ। ਤਾਂ ਮੈਂ ਸੁਖੀ ਸਾਠਹਜਾਰ ਕੇ ਨਫੇ ਕਾ ਦਸਵੰਧ ਕੀ ਭੇਟ ਆਣੀ ਹੈ। ਬਚਨ ਕਰਿਆ ਗੁਰੂ ਜੀ ਭਾਈ ਜਿਸਕਾ ਖੇਤ ਤਿਸੀਕਾ ਅੰਨ।ਗਊ ਖਾਂਦੀ ਹੋਵੈ ਖੇਤ ਤੇ ਮੁਸਾਫਰ ਹਟਾਵੈ। ਤਾਂ ਖੇਤ ਦਾ ਦਾਵੇਦਾਰ ਨਹੀਂ ਹੁੰਦਾ। ਤੂੰ ਮੁਰੀਦ ਹੈਂ ਜਿਸਕਾ ਉਸੀ ਕੀ ਭੇਟ ਦੇਹ ।ਗੁਰੂ ਕੇ ਰਾਹਿ ਤਾਂ ਨਹੀਂ ਮਾਰਦੇ। ਤਾਂ ਓਸ ਵਣਜਾਰੇ ਕਿਹਾ ਗੁਰੂ ਜੀ ਮੈਂ ਤਾਂ ਪਿਛਲੀ ਸੁਣਾਈ ਹੈ ਮੁਰੀਦੀ ਕੀ। ਜਾਂ ਮੈਂ ਸੁਖ ਗੁਰੂ ਘਰ ਤੇ ਪਾਈ ਤਾਂ ਮੈਂ ਹੁਣ ਸਿਖ ਹੋਇਆ ਪਿਛਲਾ ਗੁਨਾਹ ਬਖਸ਼ੋ। ਤਾਂ ਬਚਨ ਹੋਇਆ ਸਿਖਾ ਜੇਹੜੇ ਹਿੰਦੂ ਦੇ ਸਿਖ ਸੋ ਸਾਡੇ। ਅਤੇ ਸਾਡੇ ਵੈਰੀ ਤੁਰਕ ਮਾਰਣੇ। ਅਸਾਂ

ਖੰਡਾ ਚੁਕਿਆ ਜੋ ਓਨ੍ਹਾਂ ਦਾ ਸੋ ਮੇਰਾ ਨਹੀਂ। ਜੋ ਮੇਰਾ ਸੋ ਓਨ੍ਹਾਂ ਦਾ ਨਹੀਂ। ਭਾਈ ਸਿਖ ਹੋਣਾ ਅਤੇ ਕੇਸ ਰਖਣੇ ਤੇ ਦੇਣਾ ਲੜਨਾ ਸਭਿ ਸੁਖਾਲਾ ਹੈ। ਪਰ ਸਿਦਕ ਸਾਬਤ ਰਖਣਾ ਕਠਨ ਤਾਈ ਹੈ। ਬੇ ਸਿਦਕ ਬੋਇ ਮੰਦ ਆਮਦਹਿ। ਸਿਦਕ ਬੋਇ ਖੂਬ ਮਗਜ ਖੈਰ ਸੁਦਾਹਿ। ਬਿਮੁਖਾਣਾ ਮਿਹ ਪਰ ਤ੍ਰੂਹਨ ਸੂਖੰ ਦ੍ਰਿਸ ਖੁਚਿਤ । ਸਿਦਕ ਬੁਲਾਈ ਛੇ ਕਰੈ ਬਿਸਿਦਕੀ ਘਰ ਨ ਉਜਾੜ। ਗੁਰ ਪੀਰ ਬਿਸਿਦਕੀ ਕੇ ਨਹੀਂ। ਨਾਨਕ ਖੇਤ ਬਿਗਾੜ। ਤਾਂ ਸਿਖ ਹੋਇਆ ਬਡੀ ਭੇਟ ਭੇਜਣ ਲਗਾ । ਸਿਖ ਕੀ ਪ੍ਰਤੀਤ ਗੁਰੂ ਕਿਆਂ ਪਾਲੀ । ਬਜੀ ਸੰਗਤ ਲੈ ਕੇ ਆਇਆ ਕਰੈ॥ ੪੪ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਪੈਂਤਾਲੀਵੀਂ ਚਲੀ

ਏਕ ਬੇਰ ਗੁਰੂ ਜੀ ਮਾਲਵੇ ਗਏ ਬੈਰਾੜੀ ਦੀ ਸੰਗਤਿ ਬਹੁਤ ਛੁਕੀਸੇਵਾ ਕਰਕੇ ਆਗਿਆਮੰਨਣਾ

ਤਾਂ ਗੁਰੂ ਜੀ ਕਾ ਸ਼ਿਕਾਰ ਪਰ ਮਨ ਹੋਇਆ । ਡਲਾ ਬੇਰਾੜ ਹਜੂਰ ਹੀ ਰਹੈ। ਚੰਬਿਆਲ ਕੀ ਬੇਟੀ ਨੂੰ ਦਰਸਨ ਦੇਣ ਲਗੇ। ਸ਼ਿਕਾਰ ਗਏ ਦੂਰ ਇਕ ਬਨ ਵਿਚ ਮ੍ਰਿਗ ਮਾਰਿਆ ਅਰ ਹਸੇ। ਡਲੇ ਪੁਛਿਆ ਗੁਰੂ ਜੀ ਕਿਉਂ ਹਸੇ। ਤਾਂ ਬਚਨ ਹੋਇਆ ਏਹ ਮ੍ਰਿਗ ਸਿਖ ਗੁਰੂ ਕਾ ਥਾ। ਗੁਰੂ ਕਾ ਖਜਾਨਾ ਬਹੁਤ ਖਰਾਬ ਕੀਤਾ ਅਤੇ ਚੁਰਾਇਆ ਖਾਇਆ। ਭਾਈ ਡਲਿਆ ਬੈਰਾੜਾ ਜੋ ਕੋਈ ਕਿਸੇ ਦੀ ਅੰਸ ਖਾਇ ਜਾਵੈਗਾ । ਓਸ ਕਾ ਮਾਸੁ ਕਟੀਐਗਾ ਕੁਸੀਏਗਾ ਜੋੜੇ ਮ੍ਰਿਗ ਬਕਰੇ ਹੁੰਦੇ ਹਨ। ਸੋ ਪਰਾਈ ਸੁਆਮੀ ਦੀ ਅੰਸ ਖਾਣ ਦਿਤੇ ਬਿਨਾਂ ਤਿਨਾਂ ਦੀ ਏਹੋ ਗਤਿ ਹੋਇਗੀ। ਏਸ ਨੂੰ ਵਰਜ ਰਹੈ ਪਰ ਕਹਿਆ ਨਾ ਮੰਨਿਆ। ਤਾਂ ਹਸਕੇ ਕਹਿਆ ਤੈਨੂੰ ਕਿਉਂ ਠਾਕਿ ਰਹੈ ਸੇ। ਘਰ ਆਵਣਾ ਰਹਿਆ ਦੂਰ ਕਿਕਰਾਂ ਹੇਠ ਉਤਰੇ। ਸਿਖ ਬੋਲੇ ਭੁਖੇ ਹਾਂ ਚਲਿਆ ਨਹੀਂ ਜਾਂਦਾ। ਬਚਨ ਹੋਇਆ ਕਿਕਰਾਂ ਪਰ ਚੜਕੇ ਹਲੂਣੋ। ਤਾਂ ਸਿਖਾਂ ਚੜਕੇ ਹਲੂਣਿਆ

ਲਗਾ ਮੀਂਹ ਵਰਸਣ ਜਲੇਬੀਆਂ ਫੈਣੀਆਂ ਖੁਰਮੇ ਤਾਂ ਸਿਖ ਖਾਇਕੈ ਤ੍ਰਿਪਤਿ ਹੋਏ ਇਕਨਾ ਨੇ ਨਾ ਛਕਿਆ ਜੇ ਗੁਰੂ ਕੇ ਖਾਨ ਤਾਂ ਅਸੀਂ ਛਕੀਏ। ਖਾਇ ਚੁਕੇ ਤਾਂ ਹਸ ਕੇ ਬੋਲ ਸੁਣਾਇਆ ਸਿਖ ਗੁਰਮੁਖ ਏ ਹੋਏ ਹੈਨ। ਖਾਵਣ ਵਾਲੇ ਪੇਟ ਪਾਲ ਹਨ। ਮਨਮੁਖ ਬੀ ਸਿਖ ਹੈਨ। ਭਾਈ ਸਿਖੀ ਪਾਵਣੀ ਬਡੀ ਦੂਰ ਹੈ। ਤਾਂ ਘਰ ਪਹੁੰਚੇ ਪ੍ਰਸਾਦਿ ਛਕਿਆ। ਸੁਖ ਨਾਲ ਸੋਏ ਰਾਤ ਬਡੀ ਹੋਈ। ਲੋਕ ਪਸ਼ੂ ਬਹੁਤ ਦੁਖੀ ਹੋਏ ॥੪੫॥ ਸਾਖੀ ਪੂਰੀ ਹੋਈ ਬੋਲਹੁ ਭਾਈ ਵਾਹਿਗੁਰੂ।

# ਸਾਖੀ ਛਿਆਲਵੀਂ ਚਲੀ

ਭਲਕ ਹੋਯਾ ਡਲੇ ਪੁਛਿਆ ਸਾਰਾ ਪਿੰਡ ਹੀ ਲਗਾ ਆਖਣ ਰਾਤ ਵਧੀਕ ਸੀ। ਤਾਂ ਸੰਗਤ ਸਭ ਹੀ ਡਲੇ ਹਾਥ ਬਾਂਧ ਕੇ ਪੁਛਿਆ। ਤਾਂ ਗੁਰੂ ਜੀ ਕਹਿਆ ਡਲਿਆ ਭਾਣਾ ਦੇਵਤਿਆਂ ਵਿਚ ਸਪਰਧਾ ਹੋਈ। ਸੂਰਜ ਬੈਠ ਰਹਿਆ ਇੰਦ੍ਰ ਭੀ ਬੈਠ

ਰਹਿਆ ਏਸ ਤੇ ਵਰਖਾ ਭੀ ਥੰਮਣੀ ਹੋਈ। ਸੂਰਜ ਬੈਠਾ ਸਵਰਗ ਤਾਂ ਰਾਤ ਵਧੀ। ਡਲਾ ਬੋਲਿਆ ਮੀਂਹ ਬਗੈਰ ਕੀਕੂ ਜੀਵਾਂਗੇ। ਔੜ ਵਧ ਗਈ ਹਥ ਜੋੜੇ ਸੰਗਤ ਸਾਰੀ। ਤਾਂ ਗੁਰੂ ਜੀ ਕ੍ਰੋਧ ਹੋਇ ਬੋਲਿਆ ਡਲਿਆ ਮਾਰ ਇੰਦ੍ਰ ਨੂੰ। ਗੁਰੂ ਕਾ ਬਚਨ ਦਾ ਬੇਸਾਹ ਉਠ ਕੇ ਸਾਤ ਛਿਤ੍ਰ ਚਲਾਏ। ਅਤੇ ਗਾਲੀ ਕਹੀ। ਨਿਕਾਰੇ ਬਰਸ ਹੁਕਮ ਮੰਨ ਅਸੀਂ ਭੀ ਮੰਨਦੇ ਹਾਂ। ਗੁਰੂ ਜੀ ਹਸ ਬੋਲੇ ਭੈ ਵਿਚਿ ਸੂਰਜ ਭੈ ਵਿਚਿ ਚੰਦ। ਇਹ ਸਾਰੀ ਪਉੜੀ ਪੜੀ। ਤਾਂ ਲਗਾ ਬਰਸਣ ਬਡਾ ਮੀਂਹ ਹੋਇਆ ਸੁਕਾਲ ਹੋਇ ਗਇਆ। ਗੁਰੂ ਜੀ ਮਾਲਵਾ ਦੇਸ ਗਾਹਿਆ ਫਿਰ ਕੇ ਪੀਛੇ ਕਹਿਆ ਦਇਆ ਬਡੀ। ਅਤੇ ਭਾਵ ਸਿਖੀ ਬੀ ਪਰ ਝੂਠਾ ਮਾਲਵਾ ਦੇਸ ਕੁੜੀਆਂ ਪਿਛੇ ਪਲਿਆ ਅੰਨ ਬਹੁਤ ਹੋਇਆ ਪਰ ਰਜਣ ਨਾ ਤ੍ਰਿਸ਼ਨਾ ਪੈਸੇ ਹੀ ਵਿਚ। ਖਾਣ ਨੂੰ ਭੇਖ ਸਿਖੀ ਨੂੰ ਪ੍ਰਬੇਸ ਮਤਲਬ ਪਾਤਿਸ਼ਾਹੀ ਰਾਜ ਬਿਨ ਖਾਲੀ ॥ ੪੬ ॥ ਸਾਖੀ ਪੂਰੀ ਹੋਈ ਬੋਲਹੁ

ਭਾਈ ਜੀ ਵਾਹਿਗੁਰੂ ।

## ਸਾਖੀ ਸੰਤਾਲੀਵੀਂ ਚਲੀ

ਏਕ ਬੇਰ ਸਭ ਦੇਸ ਪਰ ਤਾਪ ਆਯਾ ਗਰਜ ਕੇ। ਤਾਂ ਡਲੇ ਕਹਿਆ ਪੁਛ ਕੇ ਗੁਰੂ ਪਾਸੋਂ। ਸਿਰ ਕੇਸ ਰਖੋ ਅਤੇ ਬਾਣੀ ਪੜ੍ਹੋ ਭੈ ਕੇ ਮਾਰੇ ਸੰਗਤ ਪੜ੍ਹਣ ਲਗੀ ਗਈ ਦਮਦਮੇ ਨੂੰ । ਸਾਰੇ ਸੁਖੇਨ ਹੀ ਰਹੇ। ਗੁਰੂ ਜੀ ਏਹ ਬਚਨ ਕੀਤਾ ਧਰਮਸਾਲਾ ਬਣਾਵੋ। ਟੈਹਿਲ ਕਰੋ ਤਾਪ ਤੇ ਬਚੋਗੇ। ਸਰਣ ਕਰਨੀ ਸੁਖ ਰਹੈਗਾ ਸੰਗਤ ਬਚਨ ਮਾਨਕੇ ਲਗੇ ਕਰਣਿ। ਬਾਣੀ ਕਾ ਪੜ੍ਹਨਾ ਅਤੇ ਦਇਆ ਧਰਮ ਨੂੰ ਲਗਾਵਨ ਨੂੰ ਜਾਇ ਰਹੇ ਥੋਸੇ ਸਿਖੀ ਥਾਪੀ। ਸਾਖੀ ਪੂਰੀ ਹੋਈ ਬੋਲਹੁ ਭਾਈ ਵਾਹਿਗੁਰੂ।੪੭॥

## ਸਾਖੀ ਅਠਤਾਲਵੀਂ ਚਲੀ

ਏਕ ਵੇਰ ਗੁਰੂ ਜੀ ਖੁਸ਼ੀ ਹੋਇ ਬੋਲੇ ਡਲੇ ਬੈਰਾੜ ਕੁਛ ਮਾਗ ਹੁਣ ਅਸੀਂ ਜਾਵੀਗੇਂ ਰੂੜ ਪਰ ਡਲਾ ਬੋਲਿਆ ਮਥਾ ਟੇਕ ਕੇ ਪਾਤਿਸਾਹਿ ਮੀਹੁ

ਮਿਲੈ। ਤਾਂ ਚੁਪ ਕਰ ਰਹੇ। ਫੇਰ ਕਹੈ ਮਾਂਗ ਬੇਰਾੜਾ। ਫੇਰ ਮੀਂਹ ਮੰਗਿਆ। ਏਸੇ ਤਰ੍ਹਾਂ ਤੀਨ ਬਚਨ ਹੋਏ। ਚੌਥੇ ਗੁਰੂ ਜੀ ਬੋਲੇ ਜਟ ਦਾ ਬੋਲ ਤੇ ਬਾਣੀਏ ਦੀ ਚੁਪ ਗੁਰੂ ਕਾ ਵਾਕ ਬਾਮਣ ਕਾ ਸਾਕ ਏਹਦਾ ਵਿਸਾਹ ਨਹੀਂ। ਡਲੇ ਤਿਆਰੀ ਕਰ ਮੀਂਹ ਦੀਆਂ। ਤਾਂ ਡਲੇ ਜੇਹੜੇ ਛਪੜਿ ਸਾਫ ਕਰਾਏ ਅਤੇ ਆਇ ਕਹਿਆ ਲਗਾ ਮੀਂਹ ਵਰਸਣ। ਤੀਨ ਰਾਤ ਦਿਨ ਵਰਸਿਆ। ਪੁਕਾਰ ਪੜ ਗਈ ਪਤਿ ਰਖ ਲੇਵੋ। ਡਲੇ ਮਥਾ ਆਣਕੇ ਟੇਕਿਆ ਲਗਾ ਕਹਿਣ ਪਾਤਿਸ਼ਾਹ ਬਸ ਕਰੀਏ। ਤਾਂ ਹਸ ਬੋਲੇ ਛਿਤਰ ਮੀਂਹ ਨੂੰ ਮਾਰੋ। ਤਾਂ ਉਸੀ ਤਰਾਂ ਮਾਰੇ ਮੀਂਹ ਠੈਹਰ ਗਿਆ।ਕਈ ਦਿਨ ਪੀਛੇ ਚਲੇ ਸਿਖ ਪੰਚਾਸ। ਚਲਦੇ ਚਮਕੌਰ ਆਏ ਨਿਹਾਲੇ ਚਉਧਰੀ ਉਤਾਰੀ ਦਈ। ਤਾਂ ਰਾਤਿ ਨੂੰ ਦਰਸਨ ਸਭ ਲੋਕਾਂ ਕਰਿਆ ਸੁਣ ਕੇ ਸੰਗਤ ਆਈ ਦਰਸਨ ਨੂੰ। ਏਕ ਮਾਈ ਖਤਰਾਣੀ ਮਾਛੀਵਾੜੇ ਦੀ ਆਈ ਕਪੜਾ ਥਾਨ ਅਗੇ ਸ਼ਰਧਾਸੇ

ਰਖਕੇ ਮਥਾ ਟੇਕਿਆ। ਬਚਨ ਹੋਇਆ ਸਿਖਣੀਏ ਕੁਛ ਮਾਂਗ। ਬੋਲੀ ਜੀ ਪਾਤਿਸਾਹ ਚਲਿਆ ਨਹੀ ਜਾਂਦਾ ਅਤੇ ਦਰਸ਼ਨ ਕਿਥੋਂ ਪਾਵਾਂ। ਭੇਟ ਕਰਕੇ ਸਦਾ ਦੇਂਦੀ ਸਾਂ ਸੋ ਭੀ ਰਹੀ ਤਾਂ ਬਚਨ ਹੋਇਆ ਕਪੜਾ ਲੈ ਜਾਹਿਅਸੀਂ ਤੇਰੇ ਆਵਾਂਗੇ ਭੇਟ ਤੇਰੀ ਲੈ ਪਹਿਨਾਂਗੇ। ਤੂੰ ਮਹਾਂ ਪ੍ਰਸ਼ਾਦਿ ਛਕਿਆ ਕਰ। ਗੁਰੂ ਜੀ ਦਿਤਾ ਉਨ ਛਕਿਆ। ਖੁਸ਼ੀ ਹੋਇ ਕੇ ਮਥਾ ਟੇਕਕੇ ਘਰ ਗਈ।ਗੁਰੂ ਜੀ ਕੋਈ ਦਿਨ ਰਹੇ। ਕੁਰਖੇਤਰ ਦਾ ਗ੍ਰਹਿਣ ਹੋਇਆ ਸੀ ਨੇੜੇ ਸੰਗਤ ਬਹੁਤ ਭੀੜ ਰਾਜਿਆਂ ਦੀ। ਗੁਰੂ ਜੀ ਬੀ ਤਿਆਰੀ ਕਰੀ ਕੁਰਖੇਤਰ ਦੀ ॥ ੪੮ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਉਨੱਜੀਵੀਂ ਚਲੀ

ਕੁਰਛੇਤ੍ਰ ਕੋ ਗੁਰੂ ਜੀ ਗਏ ਮਦਨ ਨਾਥ ਜੋਗੀ ਮਿਲਿਆ। ਤਿਨ ਪੁਛਿਆ ਬੁਰਕਾ ਸ਼ੇਰਦਾ ਕਰਣੀ ਸਿਧ ਕੀ।ਬਚਨ ਕੀਆ ਨਾਥ ਜੀ ਤੁਰਕ ਗੁਫਤਾਰ ਦੰਡ ਬਿਨਾ ਵਸ ਨਹੀਂ। ਜੋਗੀ ਕਹਿਆ ਚਰਚਾ

ਚਵਾਇ। ਸਿਧੀ ਕਬੂਲ ਪਾਤਿਸਾਹੀ। ਸਹਿਣੀ ਸਿਧ ਨਾਨਕ ਕੇ ਫਕੀਰ। ਭੇਖ ਖੈਰ ਜਾ ਕਾਰਜ ਦਸਤਗੀਰ। ਜਿਉ ਦਿਨ ਨੇਕੀ ਜਵਾਲ। ਕਹਿਣੀ ਕੁਦਰਤਿ ਖਿਆਲ। ਆਪਸ ਮੈਂ ਰੀਝੇ ਨਾਥ। ਬੋਲਿਆ ਗੁਰੂਜੀ ਕਛੂ ਹਮਾਇਤ ਜੋਗੀ ਕੀ ਚਾਹੀਏ ਤਾਂ ਬੋਲੇ ਫਰਕਾ ਅਮੁੰਡ ਦੋਨੋਂ ਫੁਕਸਾ ਖਾਲਸਹਿ ਬਈ ਕਸੇ ਤਰਕਸ ਤਾਂ ਗੁਰੂ ਜੀ ਤੀਰ ਚਲਾਇਆ ਕਿਲੇ ਮੁਗਲ ਦੇ ਦਰ ਜਾਇ ਘੁਸਾ। ਦੇਖ ਕੇ ਖੁਸ਼ੀ ਨਾਲ ਬੋਲਿਆ। ਭੰਨ ਬਿਦਿਆ ਦੁਆਪਰ ਕੀ ਅਰਜਨ ਕੀ ਹੈਗੀ। ਗੁਰੂ ਜੀ ਤੁਮਾਰੇ ਹਾਥ ਤੇ ਤੁਰਕ ਜਾਹਿਰਗੇ। ਹਮਾਰੇ ਠਾਕਰ ਏਹ ਹੈ ਬਾਲ ਗੁੰਦਾਈ ਸਿਧ ਕੋ ਆਵਣ। ਊਹਾਂ ਪਹੁੰਚਣਾ ਫਕੀਰੀ ਟੇਕ ਗੁਰੂ ਜੀ ਬੋਲੇ ਨਾਥ ਜੀ ਡਾਢੇ ਨਾਲ ਸ਼ਾਡਾ ਪੰਥ ਪਹੁੰਚਿਆ ਸਦੀ ਤੇਰਵੀਂ ਤੁਰਕ ਨਾਸ ਹੋਏਗਾ। ਆਪ ਜਾਏ ਦੇਰ ਛੋਡੀਏ ਗੋਦਾਵਰੀ ਸਿਧ ਰਹਿਸਣ। ਸਿਧੋਂ ਪ੍ਰਸਾਦਿ ਦੀਆ ਲੀਆ ਸ਼ਹਿਰ ਦੇਖਿਆ ਕਿਨਾਰੇ ਤੀਰਥ ਦੇ ਸਾਹੂਆਟਣਦੀ ਰਹੇ।

ਬ੍ਰਾਹਮਣ ਕੁਰਛੇਤ੍ਰ ਦੇ ਮਿਲੇ ਗੁਰੂ ਜੀ ਕਟਾਰੀਸਰਫੀ ਘੋੜਾ ਕੀਆ ਕਿੰਕਰੀਆਂ ਰਾਮ ਦਾਤਿ ਅਤੇ ਹਜੂਰ ਰਹਿਆ।ਬੋਲੇ ਗੁਰੂ ਕੇ ਮਾਂਗ ਮਿਸਰ ਗੁਰੂ ਕੇ ਘਰ ਸਭ ਹੈ। ਬ੍ਰਾਹਮਣ ਬੋਲਿਆ ਬਾਹਿ ਨਾਹੀ ਛੋਡੀਓ। ਮੈਂ ਲੈਣ ਕਾ ਨਾਹੀਂ ਲੋਭ ਰਖ ਲੈਣਾ ਤਹਾਂ ਜਹਾਂ ਕੋਈ ਨਹੀਂ। ਤਾਂ ਬਚਨ ਹੋਇਆ ਕੁਟੰਬ ਸਮੇਂ ਬੁਲਾਈਏਗਾ ਗੁਰੂ ਕੇ ਘਰ ਹੀ ਭਰਪੂਰ ਕੀਆ।ਤੋ ਬਾਂਹ ਪਕਰਦੂਰ ਬੈਠੇ ਜਾਇਕੇ ਸੁਦਾਗਰਾਂ ਦੇ ਘੋੜੇ ਤੀਨ ਲੀਏ। ਸੰਗਤਿ ਆਈ ਦਰਸਨ ਨੂੰ ਭਲਕੇ ਸਵੇਰੇ ਹੀ ਉਠ ਚਲੇ ਆਵਲ ਖੇੜੀ ਗਏ। ਪੀਛੇ ਤੇ ਸਿਖ ਆਏ ਪਹੁੰਚੇ ਏਕ ਮਾਈ ਪਛਾਣਕੇ ਘੋੜਾ ਪਕੜਿਆ ਜੀ ਪਾਤਿਸਾਹ ਪ੍ਰਸਾਦ ਪਾਈਏ। ਤਾਂ ਬਚਨ ਹੋਇਆ ਹਾਜਰ ਪ੍ਰਸਾਦ। ਤਾਂ ਦੁਧ ਬਹੁਤ ਮਾਈ ਲਿਆਈ ਸਰਬਤ ਨੇ ਛਕਿਆ ਤਾਂ ਸਿਖਾਂ ਪੁਛਿਆ ਉਦੇ ਸਿੰਘਨੂੰ ਕਹਿਆ ਏਸਦੇ ਭੀ ਸਿਧ ਜਨਮੇਗਾ। ਖਟਦੇ ਘਰ ਉਤਰਗੀ ਜੰਮਣ ਜਤੀ ਨਾਂਉਂ ਹੋਵੇਗਾ। ਉਦੇ ਸਿੰਘ ਪੁਛਿਆ ਗੁਰੂ ਜੀ ਹੁਣ

ਕਹਾਂ ਹੈ।ਤਾਂ ਚੁਪ ਹੋਇ ਬੋਲੇ ਫਤੇਸਿੰਘ ਹੀ ਜਾਵੇਗਾ ਕਰਤਾਰ ਦਾ ਭਾਣਾ ਇਉਂ ਹੀ ਵਰਤੇਗਾ।ਤਾਂ ਉਦੇ ਸਿੰਘ ਅਸਚਰਜ ਹੋਇ ਪੁਛਿਆ ਮੇਰੀ ਭੀ ਗੁਰੂਜੀ ਬਤਾਈਏ। ਤਾਂ ਬਚਨ ਹੋਇਆ ਪੰਥ ਕੀ ਮਾਲਕੀ ਚਾਰ ਵਾਰ ਸਿਰਦਾਰੀ ਖਾਲਸੇ ਕੀ। ਪੰਜਵੀਂ ਵਾਰ ਤੇਰਵੀਂ ਸਦੀ ਸਾਲ ਗੁਜ਼ਦਹ ਦਹਚਸਮ ਫਿਰੰਗੀ ਗਾਰ ਕੀ ਆਖਰੀ ਆਮਲੀ ਰਾਜਪੂਤ ਫਰਜੰਦ ਖਾਲਸਹਿ ਹਿਮਾਤਹਿ ਵਾਰਤਬ ॥ ੪੯ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਪਚਾਸਵੀਂ ਚਲੀ

ਏਕ ਬੇਰ ਗੁਰੂ ਜੀ ਬੈਠੇ ਥੇ ਤਾਂ ਬਚਨ ਹੋਇਆ ਜਾਲਮ ਪਿਆਸ ਜਾਲਮ ਸਿੰਘ ਕਹਾਂ ਜਲ ਲਿਆਇ। ਤਾਂ ਉਸ ਵੇਲੇ ਗੜਵਈ ਪਾਸ ਨ ਥਾ। ਇਕ ਸਿਖ ਕਾ ਬੇਟਾ ਚੰਗਾ ਉਜਲ ਰੂਪ ਕਾ ਹੰਕਾਰੀ ਬੋਲਿਆ ਮੈਂ ਲਿਆਊਂ । ਗਇਆ ਜਲਪ੍ਰੀਤ ਸਾਥ ਲੇ ਪਹੁੰਚਾ ਕਟੋਰਾ ਗੁਰੂ ਜੀਕੇ ਹਾਥ ਦੀਆ।ਕਟੋਰਾ ਲੈਕੇ ਜਲਾਦ ਸਿਖ ਦੇ ਹਥੋਂ। ਹਥ

ਦੇਖ ਕੇ ਬੋਲੇ ਸਿਖਾ ਤੇਰੇ ਹਥ ਬਡੇ ਮਲੂਕ ਕੂਲੇ ਹਨ।ਬਹੁਤ ਬਰੀਕ ਹੈਨ ਕਿਆ ਕੰਮ ਕਰਦਾ ਹੁੰਦਾ ਹੈਂ।ਸਿਖ ਬੋਲਿਆ ਜੀ ਸਚੇ ਪਾਤਿਸਾਹਿ ਮੈਂ ਕੁਛ ਕਿਰਤ ਨਹੀਂ ਕਰਦਾ। ਤੇਰੇ ਸਿਖਾਂ ਦੀ ਕੁਟੰਬ ਦੀ ਕੁਛ ਟੈਹਲ ਭੀ ਨਾ ਕਰੀ। ਏਕ ਜਲ ਕਾ ਕਟੋਰਾ ਆਜ ਆਪ ਨੂੰ ਪੂਰ ਆਣਿਆ ਹੈ। ਤਾਂ ਗੁਰੂ ਜੀ ਸੁਣਦੇ ਹੀ ਜਲ ਸੁਟ ਦਿਤਾ। ਅਤੇ ਕੈਹਣੇ ਲਗੇ ਕੁ ਸਿਖ ਦੇ ਹਥ ਨਾ ਛੁਹਿਆ। ਤਾਂ ਸਿਖ ਡਰ ਕੇ ਚਰਨ ਪਕੜ ਲੀਏ ਸ਼ਰਮਿੰਦਾ ਹੋਇ ਬੋਲਿਆ ਮੈਂ ਸਿਖ ਆਦੀ ਹਾਂ।ਚਰਨਾਂ ਦੀ ਪਾਹਿਲ ਹੈ ਬਖਸ਼ੀਏ। ਤਾਂ ਬਚਨ ਹੋਇਆ ਪੜੇ ਤੇ ਸਿਖ ਨਹੀਂ ਹੁੰਦਾ। ਸਿਦਕ ਟੈਹਿਲ ਹੈ ਸੋ ਤੈਂ ਕਿਸੇ ਦੀ ਨਾ ਕਰੀ। ਤਾਂ ਸਿਖਾ ਹਥ ਤਾਹੀਂ ਪਵਿਤਰ ਹੋਵੈ ਜਾਂ ਟੈਹਲ ਕੀਤੀ ਹੋਗੁ ਚਰਨ ਤਾਹੀਂ ਪਵਿਤ੍ਰ ਜਾਂ ਤੀਰਥਾਂ ਨੂੰ ਗੁਰ ਸਾਧਾਂ ਨੂੰ ਦਰਸਨ ਕਰਣ ਜਾਵੈ। ਸਭ ਦੇਹ ਅਤੇ ਇੰਦ੍ਰੀਆਂ ਸ਼ੁਭ ਕਰਮ ਕੀ ਟੈਹਲ ਤੇ ਪਵਿਤ੍ਰ ਹੁੰਦੇ ਹੈਨ।ਸੋ ਤੈਂ ਸਿਖਾਂ ਕੀ ਕਰੀ

ਨਹੀਂ ਟੈਹਲ ਕਾਹੂ ਕੀ। ਅਪਵਿਤ੍ਰ ਹਥ ਕਾ ਜਲ ਐਸਾ ਹੈ ਜੈਸੇ ਮੁਰਦੇਕੇ ਅੰਗ ਅਪਵਿਤ੍ਰ ਹੋਂਦੇ ਹੈਨ ਤਾਂ ਸਿਖ ਨੇ ਬਖਸਾਇ ਕੇ ਟੈਹਲ ਉਠਾਈ ਹਾਥੋਂ ਕੀ ਲਗਾ ਕਰਨ। ਗੁਰੂ ਜੀ ਖੁਸ਼ੀ ਹੋਏ ਸੰਗਤਾਂ ਉਸਤਤ ਕਰਨ ਲਗੀਆਂ। ਤਾਂ ਸਾਹਿਬ ਬੁਢਾ ਜੀ ਕੈਂਹਦੇ ਹੀ ਸਮਾਧ ਪਰੇਮ ਹੀ ਹੋਏ। ਖੁਲੇ ਨੈਣ ਬਿਦੇਹ ਤੇ ਸਭਿ ਲਿਖਾਰੀ ਬਿਸਮ। ਸਾਖੀ ਕਥਾ ਅਨੂਪ ਕਹਿ ਭਈ ਰੈਨ ਢਿਗ ਰਿਸਮਾ ਬੋਲੇ ਤਬ ਗੁਰਬਖਸ਼ ਸਿੰਘ ਗੁਰਜਾਮਾ ਬਖਸੰਦ। ਭੂਲ ਨਾ ਚੂਕੀ ਗੁਰ ਕਥਾ ਭਲਕੇ ਹੁਕਮ ਮਸੰਦ। ਸੰਬਤ ਵਿਕ੍ਰਮ ਸਤ੍ਰ ਸੈ ਏਕਾਦਸੀ ਮਾਸਤਰੇ ਜੇਠ।ਪੰਚਾਸਾ ਸਾਖੀ ਰਵਿ ਵਾਰ ਦਿਨ ਹੁਣ ਸਿਕਾਰ ਕੀ ਬੇਰ। ਏਕ ਪੰਚ ਤ੍ਰੈਸ ਤੀਸ ਭਲਕੇ ਕਹੈ ਸੁਵੇਰ। ਸਾਖੀ ਪੂਰੀ ਹੋਈ ਪੰਚਾਸਵੀਂ ਸਾਹਿਬਸਿੰਘ ਦਾਤਿ। ਫਲੁ ਉਸਤਤਿ ⁀ ਆਗੇ ਲਿਖ ਪੂਰੀ ਸਾਖੀ ਕਾਤਿ।

੧ ਓ ਸਤਿਨਾਮ ਸ੍ਰੀ ਵਾਹਿਗੁਰੂ ਜਪਦਾ ਰਹੁ॥ ਜਪੁ ਸਾਹਿਬ ਦਾ ਪਾਠ ਕਰਦਾ ਰਹੁ।

# ਸਾਖੀ ਅਕਵਿੰਜਵੀਂ ਚਲੀ

੧ ੴ ਸਤਿਗੁਰ ਪ੍ਰਸਾਦਿ ॥ ਬਦਨ ਸਿੰਘ ਗੁਰ ਕੋ ਸਿਖ ਖਤ੍ਰੀ ਬੇਰੀ ਜਾਤਿ। ਮੁਹਿ ਦੇਖਤਿ ਪੂਛਿਓ ਤਿਸੈ ਸ਼ਹਿਰ ਆਗਰੇ ਖਿਆਤਿ। ਦਰਸਨ ਕਾਜ ਆਇਓ ਗੁਰੂ ਢਿਗ ਕਹਿ ਤੁਰਕਨਿ ਬਾਤ। ਕਰਿ ਜੋਰੇ ਪੂਛਿਤ ਸਹੀ ਕਰਨੀ ਕਰਮ ਸੁਹਾਤ ॥ ੨ ॥ ਸਮਾਂ ਕਲੂ ਕਾ ਸੁਨਿ ਸਿਖ ਪਿਆਰੇ ।ਕਹੁ ਖਿਅਤ ਸਿਖਨ ਹਿਤ ਧਾਰ। ਸ਼ਹਿਰ ਕਲੰਕਾ ਨਗਰੀ ਕੋਸ। ਤਹਾਂ ਰਹੈਂਗੇ ਭੇਸ ਧ੍ਰੋਸ। ਤਾਂਕੀ ਨਾਰੀ ਬੰਨਿਆ ਬਿਆਵੈ ਬਡੀ ਹੋਇ ਹਰਿ ਭਗਤਿ ਕਮਾਵੈ। ਵਰਖ ਬੀਸ ਕੀ ਅੰਤਰ ਸੇਵੀ। ਦਿਨ ਏਕ ਦੇਖੈ ਨਿਰਪ ਸੇਵੀ। ਬਿਸੁਲ ਨਾਮ ਦੇਖਤ ਬਸ ਹੋਵੈ।ਤਾਂ ਘਰ ਬਾਰ ਬਸਨ ਫਰਨ ਢੋਵੈ। ਪਕ-ਰਾਵੈ ਘਰ ਕੋਲੇ ਜਾਈ।ਇਤਨੇ ਹੀ ਤੁਰਕਿਨ ਘਮ ਰਾਈ।ਮੇਨਦਾਰ ਪਾਤਸ਼ਾਹੀ ਵੀਸ। ਪਰੇਗੋ ਲਬਸਿ

ਨਾਹਿ ਖਵੀਸ ॥ ਸਿਲਾ ਫੋੜ ਮੰਦਰ ਪੁਟਵਾਵੈ ॥
ਅਮਲ ਆਮਲੀ ਦੂਰ ਬਹਾਵੈ।ਹੋਇ ਜੁਧ ਆਪਸ
ਮੈਂ ਲੜੇ।ਜਬੈ ਭੂਪਤਿ ਬਲਕੋ ਧਰੈ। ਹੋਇ ਲੜਾਈ
ਘਰ ਘਰ ਪੁਰ ਪੁਰਾ। ਲੁਟੇ ਤਰੰਗਾ ਰਾਜ ਰਥਿ
ਜਰਬਰਾ। ਉਠੈ ਸੂਰਮਾ ਸੰਬਤ ਗਨੀਆ। ਰਾਊਬਰ
ਮਿਲ ਲੂਟੇ ਮੁਨੀਆ।ਮਾਲਵੇ ਤੇ ਪੈਹਲੋਂ ਭੈ ਖਾਈ।
ਪੀਛੇ ਸਭ ਦੇਸਨ ਤੇ ਜਾਈ। ਤੁਰਕ ਤਨਕ ਭਰ
ਨਿਕਟ ਨ ਪਾਵੈ। ਸਿੰਘ ਮਾਰ ਪਸੂਅਨਿ ਸਮ
ਖਾਵੈ। ਪਾਂਚ ਬਰਸ ਇਕ ਕੰਪਣ ਹੋਈ। ਘਰ ਮੈਂ
ਬੈਠ ਦਗਮਗ ਬਹਿ ਕੋਈ। ਬਦਨ ਸਿੰਘ ਜੁਗ
ਸਤ ਸੁਹਾਤ।ਹੋਇ ਪੰਥ ਲੋਗਨ ਵਖਿਆਤ। ਦਿਪ
ਦੀਪਨ ਇਕ ਗਾਇ ਬਿਸਾਲ। ਤਾਂ ਮੈਂ ਜਨਮੈ
ਧਰਮ ਭੁਪਾਲ।ਉਠਤਿ ਮਾਰਿ ਕਰਿ ਪਰੇ ਚਲਾਵੈ
ਤਬੇ ਪਿਛੋ ਨ੍ਰਿਪ ਨਾਰ ਕਢਾਵੈ।ਇਹਬਿਧ ਕਾਕਲ
ਸਮੂਰਤ ਦੇਸਾ। ਟਕੇ ਚਲਾਵੈ ਬਲੂ ਕੇਸਾ। ਕਹਣ
ਸੁਨਿਨ ਕੀ ਬਾਤਨ ਮਾਹੀ। ਅੰਤਰ ਦੀਰਘ ਅੰਤ
ਨ ਕਾਹੀ।ਰਾਮ ਸਿੰਘ ਉਠ ਨੀਚਨ ਡਰੇ। ਆਵਨੀ

ਏਕ ਰਸੋਈ ਕਰੈ। ਸਿੰਘਨ ਦਲਪਤਿ ਪਾਸੇ ਰਾਖੈ। ਤਾਂ ਮਤਿ ਮਾਰ ਰਾਜ ਰਸ ਚਾਖੈ। ਰਾਜ ਸਿੰਘਾਸਨ ਟਿਕਨ ਨ ਹੋਇਆ। ਬੈਠਤ ਪਰਤ ਤੁਰਤ ਨਰ ਸੂਆ ॥੧੩॥ ਸਵੱਯਾ ॥ ਧੂਰ ਉਠੇ ਗਜ ਬਾਜ ਛੁਟੇ ਨਰ ਨਾਰਿ ਭਗੇ ਘਰ ਛੋਰ ਚਲੈ। ਠਗ ਚੋਰ ਲੁਟੇ ਸੁਤ ਬੰਧ ਛੁਟੈ ਤਬ ਖਾਵਤ ਪੀਵਤ ਸਾਧ ਮਿਲੈ। ਆਸਰਮ ਪੀੜਸ ਪੀੜ ਪ੍ਰਸੰਨ ਦਾ ਨਮ ਹੋਤ ਸਭ ਧੂਰ ਰਲੈ। ਸਾਲ ਬਿਸਾਲ ਸੁ ਜਾਤ ਬਿਸਾਲ ਪਰਜਾ ਬਹੁ ਪੀੜਨ ਦਹਿ ਖਲੈ ॥੧੪॥ ਦੋਹਿਰਾ ॥ ਆਠਮ ਸਾਲ ਸਹਾਵਨ ਰੰਗਾ ਵਰਸ ਪੰਚਾਸ। ਗਿਰਿ ਟੂਟੇ ਜਮ ਨਾ ਮਿਲੈ ਗਹੇ ਭੁਜੰਗੀ ਬਾਸ ॥੧੫॥ ਕਹਾਂ ਧਰਮ ਕਹਾਂ ਬਰਣ ਥਾ ਬੇਦ ਬ੍ਰਹਮ ਕਹਾਂ ਰੀਤ। ਤੁਰਕ ਗਏ ਮੁੰਡੀਆ ਮਰੇ ਜਗਿਓ ਖਾਲਸਾ ਮੀਤਿ ॥ ੧੬ ॥ ਜੁਧ ਕਰਤਿ ਦਿਲੀ ਢਲੇ ਤਬੈ ਭੁਜੰਗੀ ਮੇਲ। ਬਾਗਾ ਪਹਿਰ ਸੰਜਾਵਲਾ ਲੁਟੇ ਬਾਰਪਤਿ ਰੇਲ ॥ ੧੭ ॥ ਰਾਜੁ ਖਾਲਸਾ ਪਹਿਲ ਤੇ ਦੋ ਸਤ ਵਰਖ ਪੰਚਾਸ। ਮੁਹਤ

ਕਹਤ ਇਕਤ੍ਰਿ ਸਸਰ ਰੌਲੀਨ ਵਾਰਸਬਾਸ ॥੧੮॥ ਮਤੁਮ ਮੇਰਾ ਸਬ ਖਾਲਸਾ ਨਿਪਜੇ ਤਹ ਮਾਸ ਜੋਗ। ਤੇਜ ਸਿੰਘ ਸਮ ਉਠੇ ਅਰੁ ਦਲੀਪ ਸਿੰਘ ਮਮ ਲੋਗ ॥ ੧੯ ॥ ਸਾਖੀ ਪੂਰੀ ਹੋਈ ॥ ੫੧ ॥ ਬੋਲਹੁ ਭਾਈ ਜੀ ਵਾਹਿਗੁਰੂ।

# ਸਾਖੀ ਬਵਿੰਜਵੀਂ ਚਲੀ

ਗੁਰੂ ਪ੍ਰਤਾਪਿ ਗਾਇਨ ਲਗੇ ਲਿਖੇ ਸਾਹਿਬ ਸਿੰਘ ਸਿਖ। ਗੁਰੂ ਬਚਨ ਤੇ ਕਹੈ ਹਮ ਗੁਰ ਪਗ ਸੇਵਾ ਭਿਖੁਾਏਕ ਬੇਰ ਕੀ ਸਾਖੀ ਗੁਰਬਖਸ਼ ਸਿੰਘ ਕਹੀ ਨਹਿ ਮਾਤਾ ਜੀਤੋ ਜੀ ਖਾਲਸੇ ਹਿਤਕਾਰੀ। ਮਾਤਾ ਸਾਹਿਬ ਕੌਰ ਦਰਸਨ ਕੀ ਪਿਆਰੀ। ਮਾਤਾ ਸੁੰਦਰੀ ਸੁਵਾਦ ਧਨ ਬਸਤਰੋ ਕੀ ਅਧਕਾਰੀ। ਐਤਵਾਰ ਗੁਜਰਿਆ ਰਾਤਿ ਮਹਲ ਬਸੇ। ਜੀਤੋ ਜੀ ਕੀ ਚਾਹੁਨਾ ਸੰਤਤਿ ਦਈ। ਦਿਨ ਵੀਰਵਾਰ ਨਵਮੀ ਘਰ ਬਸੇ ਦੂਜੇ ਸੰਤਤਿ। ਤੀਜੇ ਸਨਿਚਰ ਰਾਤ ਬਸੇ। ਜੁਝਾਰ ਸਿੰਘ ਜੋਰਾਵਰ ਸਿੰਘ ਜੀ

ਫਤੇ ਸਿੰਘ ਜੀ ਤੀਰ ਹੀ। ਤੀਰ ਅਗਿਨ ਸਮਾਨ। ਦਖਿਣਾ ਤਯਗਾਰ ਹਪਤਯਾ । ਮਹ ਪਰ ਸਤਰ ਅਵਤਾਰ ਤੁਰਕ ਬਨਦਾ ਹਕ ॥ ੫੨ ॥ ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ।

## ਸਾਖੀ ਤਿਰਵੰਜਵੀਂ ਚਲੀ

ਮਾਤਾ ਦੂਸਰੀ ਕੇ ਮਹਲ ਬਸੈ ਸੰਤਤਿ ਚਾਹਿ ਦਈ। ਜੀਤ ਸਿੰਘ ਜੀ ਦੂਣੀ ਸਸਤ੍ਰ ਕੇ ਧਣੀ। ਸਬ ਸਾਹਿਬਜ਼ਾਦੇ ਬਾਲਤਣ ਬੁਢੇ ਸਮਾਣ। ਸੁਘੜ ਸੁਜਨ ਸੁਰਤਿ ਸਹਾਇ ਸੂਰਮੇ ਹਿਤਕਾਰੀ। ਆਗਯਾ ਕਰੀ ਚਾਰੋ ਹੀ ਕੀ ਸਾਖੀਆ ਚਾਰ। ਬਹੁਤਾ ਕੋ ਕਰਮ ਜੋਗ ਰਸ ਦਿਖਾਇਆ। ਸੰਖਿਆ ਮਾਤਾ ਕੀ ਕਹਣੀ ਹੁਕਮ ਨਹੀਂ ॥ ੫੩ ॥ ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਚੁਰੰਜਵੀਂ ਚਲੀ

ਏਕ ਵੇਰ ਜੁਧ ਹੋਇਆ ਪੀਛੇ ਸੁਲਾ ਕਰੀ

ਸਬ ਮਿਲ ਗਏ। ਮਿਲੇ ਬਿਨਾਂ ਬਚਦੇ ਨਹੀਂ। ਤਾਂ ਗੁਰ ਸਿਖ ਅਤੇ ਮਾਤਾ ਸਮਝਾਵੇ। ਦਿਨ ਚਾਲੀ ਲੜਦੇ ਬੀਤੇ। ਖੁਆਜਾ ਫੌਜ ਪਾਤਿਸ਼ਾਹੀ ਬੀੜਾ ਲੈ ਕੇ ਖਿਲਤ ਏਕ ਓਰ ਘਰ ਬੈਠਾ। ਏਕ ਅਰ ਰਾਜੇ ਘੇਰ ਬੈਠੇ। ਸਿਖ ਚਾਲੀ ਸਿਦਕ ਗੁਰ ਕਾ ਹੋਰ ਖਾਲਸਾ ਘਰਕੇ ਏਹ ਕਹੈ ਗੁਰੂ ਜੋ ਮਤਵਾਲਾ ਹੋਇ ਬੈਠਾ ਹੈ। ਸਬ ਇਕਠੇ ਮਾਤਾ ਸੰਗ ਲੈ ਕੇ ਗੁਰੂ ਜੀ ਪਾਸ ਜਵਾਬ ਕੀਤਾ। ਹਮ ਮਿਲੇ ਤੇ ਬਚਨੇ ਹਾਂ ਤੁਮ ਭੀ ਮਾਨਲਵੋ ਤਾਂ ਬਚਨ ਹੋਇਆ ਡੋਗ੍ਰਾਨ ਪ੍ਰਬਤ ਵਾਲੇ ਪਖਾਣਮਤਿ ਕੂੜਿਆਰ ਕੂੜਿਆਨ ਵਾਂਗ। ਕੂੜੇ ਪਮਾ ਪਿਖਿਆਰ ਖਾਲਸਾ ਸ਼ਾਨ। ਜਾ ਨਾਹਿ ਪ੍ਰਤੀਤਿ ਦੇਖੀ ਤਾ ਕਹਿਆ ਨਿਕਾਸੋ ਦੌਲਤਿ। ਕੋਠ ਵਾਲ ਕੋ ਕਹਿ ਸਮਝਾਇਆ ਠਗ ਰਾਜੇ। ਸਿਵਾ ਗੋਆ ਠਾਕੁਰ ਸਿਵਾ ਦੇਵਤੇ ਕੀ ਆਨ ਰਖੀ।ਗੈਰ ਨਕਾਨੀ ਬੈਲ ਹਜਾਰ ਪਾਂਚ ਭਰ ਗਤਿ ਨਿਕਾਸਿਆ ਠਗ ਰਾਜੇ ਦਗੇ ਦਾਰ ਲੈ ਕੇ ਬਲੰਦ ਭਰੇ ਖੁਸ਼ੀ ਹੋਇ। ਜਾਂ ਦੇਖੇ ਨਿਕਾਰੀ ਦਗੇ

ਪ੍ਰਦਗਾ ਦੇਖਾ। ਖਾਲਸਾ ਜੀ ਪੀਛੇ ਸ਼ਰਮਿੰਦੇ ਹੋਏ ਕਰਿ ਡੰਡ ਦੇ ਕੇ ਲੁਟੇਰੇ ਆਨ ਸਾਲਾਮੀ ਫੇਰ ਬੀ ਮਨਾਈ। ਸਭ ਪ੍ਰਵਾਰ ਖਾਲਸਾ ਮੰਨ ਬੈਠਾ। ਗੁਰੂ ਪਾਸ ਆਏ ਕਹੀ ਸਭ ਵਕੀਲ ਰਾਜਿਆਂ ਦੇ। ਭੇਟ ਦੰਡ ਕਰਿ ਗੁਰੂ ਕਿਆਂ ਬਚਨ ਦੀਆ ਗੁਰੂ ਅਭੁਲਿਆਂ ਤੇ ਮਾਤਾ ਖਾਲਸੇ ਕਾ ਭਾਣਾ ਮੰਨਿਆ। ਬਿਦਾਵਾ ਲਿਖਾਇਆ ਸਭਨਾਂ ਲਿਖ ਦੀਆ ਸਿਖਾਂ ਚਾਲੀਆਂ ਬਿਨਾਂ॥੫੪॥ਸਾਖੀ ਪੂਰੀ ਹੋਈ ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਪਚਵਿੰਜਵੀਂ ਚਲੀ

ਗੁਰੂ ਜੀ ਚਲੇ ਛੋਡ ਦੇਸ ਮਹਲ ਦੋਨੋ ਸੁਨ ਚਲੇ ਖੇਸ। ਚਾਲੀਓਂ ਕਾ ਸੰਗ ਸਹਾਇ।ਸਭ ਡੇਰਾ ਪੀਛੇ ਦਾਇ । ਘਨੇ ਲੋਕੀ ਸਮ ਆਏ।ਡੇਰੇ ਪਰ ਮੁਗਲ ਪਾਏ । ਵਹੀਰ ਪਰ ਆਇ ਘੇਰੇ।ਸੌਹਸੇ ਦੋਨੋ ਤਰਫ ਗਿਰੇ। ਸੁਲਾਂ ਗੁਰੂ ਕੀ ਲੜਾਈ ਇਤਨੀ। ਆਪ ਖੜੇ ਹੋਏ ਸਸਤ੍ਰ ਗੁਨੀ। ਤਿਨਾ

